# ਹਵਨ-ਕੁੰਢ

(ਕਵਿਤਾਵਾਂ ਤੇ ਲਲਿਤ ਨਿਬੰਧਾਂ ਦਾ ਸੰਗ੍ਰਹਿ)

ਤੇਜਬੀਰ ਕਸੇਲ

ਸੰਪਾਦਕ :
ਤ੍ਰਿਲੋਕ ਸਿੰਘ ਢਿੱਲੋਂ
ਐਮ.ਏ.

ਹਿਰਦੇਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ

**HAWAN-KUNDH**

*(Punjabi Poems & Poetic Short Essay Collection)*

*By* **Tejbir Kasel**

*Edited by :* **Trilok Singh Dhillon**



ਪਹਿਲੀ ਵਾਰ — ਮਈ, 2012

ਗਿਣਤੀ : 500

ਕੀਮਤ : 225/- ਰੁਪਏ

ਪ੍ਰਿੰਟਰ : ਵੈਸਟਰਨ ਪ੍ਰਿੰਟਰਜ਼,
ਅਨਾਰਦਾਨਾ ਚੌਂਕ, ਪਟਿਆਲਾ
ਫੋਨ : 0175-2224261

ਪ੍ਰਕਾਸ਼ਕ : ਹਿਰਦੇਜੀਤ ਸਾਹਿਤ ਪ੍ਰਕਾਸ਼ਨ,
ਮੁਹੱਲਾ ਸੂਈ ਗਰਾਂ, ਪਟਿਆਲਾ
ਫੋਨ : 0175-321532

# ਸਮਰਪਣ

ਸਤਿਕਾਰਯੋਗ ਪ੍ਰੋ: ਕਿਰਪਾਲ ਸਿੰਘ ਕਸੇਲ ਜੀ ਨੂੰ
ਜਿਨ੍ਹਾਂ ਤੋਂ ਮੈਨੂੰ ਪਿਤਰੀ-ਪ੍ਰੇਮ ਦੀ
ਦਾਤ ਮਿਲੀ ਹੈ।

## ਤਰਤੀਬ

## ਤੇਜਬੀਰ ਕਸੇਲ ਦੇ ਸਵੈ-ਕਲਮ ਦੇ ਪਾਏ ਪੂਰਨੇ

### ... ਤੇ ਦਰਿਆ



[illegible] ਰਹੇ ਨੇ
ਸਿਓਂਕ ਖਾ ਗਈ ਏ
ਰਹੇ ਨੇ
ਬਦਨੀਤੀ ਤੇ ਕੂਟਨੀਤੀ ਨਾਲ
ਦੋਫਾੜੇ ਹੋ ਗਏ ਨੇ

ਕੁਝ ਦਰਿਆ ਦੇ ਉਸ ਪਾਰ ਰਹਿ ਗਏ ਨੇ
ਕੁਝ ਇਸ ਪਾਰ___

ਨਾ ਆਰ ਵਾਲਿਆਂ ਨੂੰ
ਪਾਰ ਵਾਲਿਆਂ ਦੀ ਕੋਈ ਖ਼ਬਰ ਏ
ਨਾ ਪਾਰ ਵਾਲਿਆਂ ਨੂੰ
ਉਰਾਰ ਵਾਲਿਆਂ ਦਾ ਕੋਈ ਸੁਰ ਪਤਾ
ਬਸ ਕੁੰਠਾ
ਰੋਹ, ਰੋਸ, ਸੰਤਾਪ, ਚਿੰਤਾ, ਦਰਦ
ਤੇ ਉਜਾੜੇ ਦਾ ਦੁਹੁ ਤਰਫੀਂ ਪਾਇਆ ਏ___



# ਉਸਦੇ ਤੁਰ ਜਾਣ ਪਿੱਛੋਂ....

ਪ੍ਰੋ: ਤੇਜਬੀਰ ਕਸੇਲ ਅੱਜ ਤੋਂ ਚਾਰ ਕੁ ਦਹਾਕੇ ਪਹਿਲਾਂ ਆਪਣੀ ਲਲਿਤ ਨਿਬੰਧਾਂ ਤੇ ਕਵਿਤਾਵਾਂ ਦੀ ਪਹਿਲੀ ਪੁਸਤਕ 'ਸੁਰ-ਮੰਡਲ' ਦੁਆਰਾ ਪੰਜਾਬੀ ਸਾਹਿਤ ਵਿਚ ਆਪਣੀ ਹਾਜਰੀ ਲਵਾ ਚੁੱਕਾ ਹੈ। ਇਸੇ ਸਮੇਂ ਹੀ ਉਸਦੀ ਅੰਗਰੇਜ਼ੀ ਵਿਚ ਵੀ ਇਕ ਕਾਵਿ-ਪੁਸਤਕ 'ਵਿਸ਼ਪਰਿੰਗ ਬੈਂਬੂਜ' (ਸਰ ਸਰਾਂਦੇ ਬਾਂਸ) ਦੇ ਨਾਂ ਹੇਠ ਪ੍ਰਕਾਸ਼ਿਤ ਹੋਈ ਸੀ। ਇਸ ਲੰਮੇ ਅਰਸੇ ਦੌਰਾਨ ਉਸਦੇ ਚੇਤਨ ਤੇ ਅਵਚੇਤਨ ਮਨ ਵਿਚ ਕਵਿਤਾ ਦਾ ਪ੍ਰਵਾਹ ਨਿਰੰਤਰ ਚਲਦਾ ਰਿਹਾ ਹੈ। ਸਮੇਂ-ਸਮੇਂ ਉਸ ਦੀਆਂ ਕਾਵਿ-ਰਚਨਾਵਾਂ, ਪੰਜਾਬੀ ਦੀਆਂ ਪ੍ਰਸਿੱਧ ਸਾਹਿਤਕ ਪਤਰਕਾਵਾਂ-ਨਾਗਮਣੀ, ਅਕਸ, ਲੋਅ ਆਦਿ ਵਿਚ ਛਪਦੀਆਂ ਰਹੀਆਂ ਹਨ ਤੇ ਕੁੱਝ ਵੱਖ-ਵੱਖ ਸਾਹਿਤਕ ਅਦਾਰਿਆਂ, ਜਿਨ੍ਹਾਂ ਵਿਚ ਪੰਜਾਬੀ ਸੱਥ ਲਾਂਬੜਾ ਤੇ ਐਸ. ਸਵਰਨ ਵੱਲੋਂ ਸੰਪਾਦਿਤ 'ਵੰਨਗੀ' ਵਿਚ ਵੀ ਸ਼ਾਮਲ ਕੀਤੀਆਂ ਗਈਆਂ ਹਨ, ਪਰ ਪੁਸਤਕ ਰੂਪ ਵਿਚ ਸਾਡੇ ਸਾਹਮਣੇ ਨਹੀਂ ਆ ਸਕੀਆਂ। ਇਕ ਪ੍ਰਾਧਿਆਪਕ ਵਜੋਂ ਸਰਕਾਰੀ ਨੌਕਰੀ ਹੋਣ ਦੇ ਬਾਵਜੂਦ, ਉਹ ਆਪਣੀਆਂ ਕੁਝ ਕਮਜ਼ੋਰੀਆਂ, ਅੱਖੜ ਸੁਭਾਅ ਤੇ ਗ੍ਰਹਿਸਤੀ ਜੀਵਨ ਵਿਚ ਸਥਿਰਤਾ ਦੀ ਅਣਹੋਂਦ ਕਾਰਨ, ਆਪਣੇ ਆਪ ਨੂੰ ਸੰਤੁਲਿਤ ਨਹੀਂ ਰਖ ਸਕਿਆ ਅਤੇ ਨਾ ਹੀ ਆਪਣੀਆਂ ਰਚਨਾਵਾਂ ਨੂੰ ਪੁਸਤਕ ਦਾ ਰੂਪ ਦੇ ਸਕਿਆ। ਸਿਹਤ ਪੱਖੋਂ ਵੀ ਉਸਦੇ ਪਿਛਲੇ ਕੁਝ ਵਰ੍ਹੇ ਠੀਕ ਨਹੀਂ ਲੰਘੇ। ਬੀਮਾਰੀ ਦੀ ਹਾਲਤ ਵਿਚ ਹੀ ਉਸਨੇ ਸਵੈ-ਇੱਛਾ ਸੇਵਾ ਮੁਕਤੀ ਦੀ ਸਕੀਮ ਅਧੀਨ, ਸਰਕਾਰੀ ਨੌਕਰੀ ਨੂੰ ਅਲਵਿਦਾ ਕਹਿ ਕੇ ਪੈਨਸ਼ਨ ਲੈ ਲਈ ਸੀ। ਸੇਵਾ ਮੁਕਤੀ ਪਿੱਛੋਂ ਉਸਨੇ ਆਪਣੀ ਬੀਮਾਰੀ ਦੇ ਇਲਾਜ ਵੱਲ ਵਿਸ਼ੇਸ਼ ਤਵੱਜੋਂ ਦਿੱਤੀ ਅਤੇ ਸਤਿਗੁਰੂ ਜੀ ਦੀ ਮਿਹਰ ਤੇ ਅਸ਼ੀਰਵਾਦ ਸਦਕਾ ਜਲਦੀ ਹੀ ਉਹ ਸਿਹਤਯਾਬ ਹੋਇਆ। ਅਰਬਨ ਅਸਟੇਟ, ਪਟਿਆਲਾ ਵਿਚ ਆਪਣਾ ਘਰ ਖਰੀਦਿਆ - ਪਰ ਘਰ 'ਚ ਸੁਘੜ ਸੁਆਣੀ ਨਾ ਆਈ - ਇਕੱਲਤਾ ਦਾ ਝੰਬਿਆ ਹੋਇਆ — ਯਾਰਾਂ ਦੀਆਂ ਮਹਿਫਲਾਂ ਲਾਉਂਦਾ ਲਾਉਂਦਾ,

ਦੋ ਕੁ ਸਾਲ ਪਿੱਛੋਂ ਉਹ ਫਿਰ ਨਾ ਮੁਰਾਦ ਬੀਮਾਰੀ ਅਧਰੰਗ ਦੀ ਲਪੇਟ 'ਚ ਆ ਗਿਆ। ਸਾਲ ਕੁ ਭਰ ਉਹ ਇਸ ਰੋਗ ਨਾਲ ਮੰਜੇ ਤੇ ਪਿਆ ਘੁਲਦਾ ਰਿਹਾ ਤੇ ਅਖੀਰ 9 ਫਰਵਰੀ, 2011 ਨੂੰ ਉਸਦਾ ਦੇਹਾਂਤ ਹੋ ਗਿਆ।

ਪ੍ਰੋ. ਤੇਜਬੀਰ ਦੇ ਪਿਤਾ ਪ੍ਰੋ. ਕਿਰਪਾਲ ਸਿੰਘ ਕਸੇਲ ਜੋ ਪੰਜਾਬੀ ਸਾਹਿਤਕ ਜਗਤ ਵਿਚ ਇਕ ਉੱਘੇ ਚਿੰਤਕ ਤੇ ਆਲੋਚਕ ਵਜੋਂ ਜਾਣੇ ਜਾਂਦੇ ਹਨ, ਦੀ ਦਿਲੀ ਇੱਛਾ ਸੀ ਕਿ ਉਸਦੀ ਛਪੀ ਤੇ ਅਣਛਪੀ ਸਮੁੱਚੀ ਕਾਵਿ-ਰਚਨਾ ਤੇ ਲਲਿਤ ਨਿਬੰਧਾਂ ਨੂੰ ਸੰਪਾਦਿਤ ਕਰਕੇ, ਇਕ ਪੁਸਤਕ ਦੇ ਰੂਪ ਵਿਚ ਛਪਵਾ ਕੇ ਪ੍ਰਕਾਸ਼ਿਤ ਕੀਤਾ ਜਾ ਸਕੇ। ਅਜਿਹਾ ਕਰਨ ਵਿਚ ਉਨ੍ਹਾਂ ਦਾ ਮਨੋਰਥ ਇਹ ਸੀ ਕਿ ਤੇਜਬੀਰ ਦੀ ਯਾਦ ਨੂੰ ਸਦੀਵੀ ਤੌਰ 'ਤੇ ਸੁਰੱਖਿਅਤ ਕਰ ਦਿੱਤਾ ਜਾਵੇ। ਇਸ ਲਈ ਇਸ ਕੰਮ ਦੀ ਜ਼ੁੰਮੇਵਾਰੀ ਉਹਨਾਂ ਮੈਨੂੰ ਸੌਂਪ ਦਿੱਤੀ।

ਤੇਜਬੀਰ ਨਾਲ ਮੇਰਾ ਰਿਸ਼ਤਾ ਚਚੇਰੇ ਭਰਾ ਨਾਲੋਂ ਵੱਧ ਦੋਸਤੀ ਦਾ ਸੀ, ਉਂਝ ਵੀ ਅਸੀਂ ਹਮ ਉਮਰ ਸਾਂ। ਪੰਜ ਕੁ ਸਾਲ ਅਸੀਂ ਦੋਵੇਂ ਪਟਿਆਲੇ ਇਕੱਠੇ ਵੀ ਰਹੇ ਸਾਂ - ਮਿਲਦੇ ਭਾਵੇਂ ਗਾਹੇ ਬਗਾਏ ਸਾਂ - ਪਰ ਦਿਲ ਦੀਆਂ ਗੱਲਾਂ ਜ਼ਰੂਰ ਇਕ ਦੂਜੇ ਨਾਲ ਸਾਂਝੀਆਂ ਕਰਦੇ ਰਹਿੰਦੇ ਸਾਂ। ਪ੍ਰੋ. ਕਿਰਪਾਲ ਸਿੰਘ ਕਸੇਲ (ਮੇਰੇ ਚਾਚਾ) ਜੀ ਨੇ ਜਿਥੇ ਮੈਨੂੰ ਆਪਣੀ ਛਤਰ ਛਾਇਆ ਤੇ ਯੋਗ ਅਗਵਾਈ ਹੇਠ ਸੇਧ ਦੇ ਕੇ, ਪੰਜਾਬੀ ਯੂਨੀਵਰਸਿਟੀ ਵਿਚ ਨੌਕਰੀ ਤੇ ਲਵਾਇਆ ਉਥੇ ਤੇਜਬੀਰ ਨੇ ਹਫਤਿਆਂ ਬੱਧੀ ਇਕ ਟਿਊਟਰ ਦੇ ਤੌਰ ਤੇ ਮਿਹਨਤ ਕਰਾ ਕੇ, ਬੈਂਕਿੰਗ ਦਾ ਪੇਪਰ ਪਾਸ ਕਰਨ ਵਿਚ ਮੇਰੀ ਭਰਪੂਰ ਮਦਦ ਕੀਤੀ। ਸਾਲ ਕੁ ਭਰ ਅਸੀਂ ਦੋਵੇਂ ਚੰਡੀਗੜ੍ਹ ਵਿਚ ਵੀ ਇਕੋ ਮਕਾਨ ਵਿਚ ਰਹੇ। ਉਹ ਮੋਹਾਲੀ ਦੇ ਸਰਕਾਰੀ ਕਾਲਜ ਵਿਚ ਅੰਗਰੇਜ਼ੀ ਵਿਸ਼ੇ ਦਾ ਪ੍ਰਾਧਿਆਪਕ ਸੀ ਤੇ ਮੈਂ ਚੰਡੀ ਮੰਦਰ ਵਿਖੇ ਸਟੇਟ ਬੈਂਕ ਆਫ ਪਟਿਆਲਾ ਦੀ ਸ਼ਾਖਾ ਵਿਚ ਹੈੱਡ ਕਲਰਕ ਸਾਂ। ਇਸ ਸਾਲ ਭਰ ਦੇ ਸਫਰ ਦੌਰਾਨ ਮੈਂ ਉਸ ਨੂੰ ਬਹੁਤ ਹੀ ਨੇੜਿਓਂ ਹੋ ਕੇ ਤਕਿਆ ਸੀ। ਉਹ ਬਹੁਤ ਹੀ ਠਰ੍ਹੰਮੇ ਨਾਲ, ਧੀਮੀ ਸੁਰ ਵਿਚ, ਸੰਖੇਪ ਸ਼ਬਦਾਂ ਵਿੱਚ, ਬੜੀ ਹੀ ਸੰਜੀਦਗੀ ਨਾਲ ਆਪਣੀ ਗੱਲ ਕਹਿੰਦਾ ਸੀ ਪਰ ਉਸ ਦੀ ਕਹੀ ਗੱਲ ਦੇ ਅਰਥ ਵਿਸ਼ਾਲ ਅਤੇ ਵਜ਼ਨਦਾਰ ਹੁੰਦੇ ਸਨ। ਉਸਨੇ ਸੱਚਾ ਪਿਆਰ ਕਰਨ ਦੀ ਕੋਸ਼ਿਸ਼ ਕੀਤੀ ਪਰ ਮਿਲਿਆ ਧੋਖਾ ਤੇ ਫਰੇਬ। ਸੁਚੱਜੀ ਤੇ ਸੁਘੜ ਸੁਪਤਨੀ ਦੀ ਭਾਲ ਵਿਚ ਉਸਨੇ ਕਈ ਵਰ੍ਹੇ ਕੁਆਰਿਆਂ ਹੀ ਲੰਘਾਏ। ਅੰਤਰ-ਜਾਤੀ ਭੇਦ-ਭਾਵ ਨੂੰ ਦਰ-ਕਿਨਾਰ ਕਰਦੇ ਹੋਏ, ਇਕ ਵਿਆਹੁਤਾ ਔਰਤ ਨਾਲ ਉਸਨੇ ਵਿਆਹ ਰਚਾਇਆ - ਜ਼ਿੰਦਗੀ ਦੇ ਹੁਸੀਨ ਸੁਪਨੇ ਉਣੇ - ਪਰ ਉਹ ਸੁਪਨੇ

ਹਕੀਕਤ ਵਿਚ ਬਦਲਣ ਤੋਂ ਪਹਿਲਾਂ ਹੀ, ਸੁਪਤਨੀ ਫੁਰਰ ਹੋ ਗਈ। ਤਲਖ ਹਕੀਕਤਾਂ 'ਚੋਂ ਨਿਕਲਣ ਲਈ ਉਸਨੇ ਦਾਰੂ ਦੀ ਬੋਤਲ ਨਾਲ ਯਾਰੀ ਲਾ ਲਈ, ਜੋ ਓੜਕ ਤਕ ਨਿਭੀ। ਉਸ ਵਿਚ ਚੰਗੀ ਕਵਿਤਾ ਤੇ ਕਾਵਿਮਈ ਨਿਬੰਧ ਲਿਖ ਸਕਣ ਦੀ ਸਮਰੱਥਾ ਸੀ ਪਰ ਜੀਵਨ ਦੇ ਓਬੜ ਖਾਬੜ ਰਾਹਾਂ ਨੇ, ਉਸਦੀ ਇਸ ਸਮਰੱਥਾ ਨੂੰ ਰੋਲ ਕੇ ਰੱਖ ਦਿੱਤਾ ਸੀ। ਇਹਨਾਂ ਰਾਹਾਂ 'ਚੋਂ ਨਿਕਲਣ ਲਈ ਉਸਨੇ ਯਤਨ ਵੀ ਕੀਤੇ, ਪੀ.ਐਚ.ਡੀ. ਕਰਨ ਲਈ ਹੰਭਲਾ ਮਾਰਿਆ - ਕੁਝ ਇਸ ਤੇ ਕੰਮ ਵੀ ਕੀਤਾ - ਪਰ ਸਭ ਅਧਵਾਟੇ ਛਡ, ਉਹ ਸਾਡੇ ਤੋਂ ਸਦਾ ਲਈ ਵਿਛੜ ਗਿਆ।

ਮੈਂ ਉਸ ਦੀਆਂ ਡਾਇਰੀਆਂ, ਫਾਈਲਾਂ ਤੇ ਹੋਰ ਨਿਕ-ਸੁਕ ਦੀ ਫਰੋਲਾ-ਫਰਾਲੀ ਕੀਤੀ ਤਾਂ ਉਸ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਅਤੇ ਕੁਝ ਲਲਿਤ ਨਿਬੰਧ ਮੇਰੀ ਨਜ਼ਰੇ ਪਏ, ਜਿਨ੍ਹਾਂ ਵਿਚੋਂ ਕੁਝ ਕਵਿਤਾਵਾਂ ਪੰਜਾਬੀ ਦੀਆਂ ਪ੍ਰਸਿੱਧ ਪਤਰਕਾਵਾਂ ਵਿਚ ਛਪ ਚੁੱਕੀਆਂ ਸਨ ਤੇ ਕੁਝ ਹਥ-ਲਿਖਤਾਂ ਸਨ, ਸੋਧੇ ਤੇ ਅਣਸੋਧੇ ਰੂਪ ਵਿਚ। ਇਸ ਤਰ੍ਹਾਂ ਉਸ ਦੀ ਸਮੁੱਚੀ ਪੰਜਾਬੀ ਕਾਵਿ-ਰਚਨਾ ਤੇ ਲਲਿਤ ਨਿਬੰਧਾਂ ਨੂੰ ਨਵੇਂ ਸਿਰਿਓਂ, ਆਪਣੀ ਤੁਛ ਬੁਧੀ ਅਨੁਸਾਰ ਇਕੱਤਰ ਕਰਕੇ, ਇਸ ਪੁਸਤਕ 'ਹਵਨ-ਕੁੰਢ' ਰਾਹੀਂ ਤੁਹਾਡੇ ਸਭ ਦੇ ਸਨਮੁਖ ਕਰ ਰਿਹਾ ਹਾਂ। ਸੱਚ ਜਾਣਿਓਂ, ਇਸ ਵਿਚ ਮੇਰਾ ਕੁਝ ਵੀ ਨਹੀਂ, ਜੋ ਕੁਝ ਹੈ ਸਭ ਤੇਜਬੀਰ ਦਾ ਹੈ।

ਪ੍ਰੋ. ਤੇਜਬੀਰ ਕਸੇਲ ਦੀਆਂ ਕਈ ਕਵਿਤਾਵਾਂ ਤਾਂ ਬਹੁਤ ਹੀ ਉੱਚ ਪਾਏ ਦੀਆਂ ਹਨ, ਜਿਨ੍ਹਾਂ ਨੂੰ ਪੜ੍ਹ ਕੇ ਇਹ ਅਹਿਸਾਸ ਹੁੰਦਾ ਹੈ ਕਿ ਉਹ ਇਕ ਚੰਗੀ ਕਾਵਿ-ਪ੍ਰਤਿਭਾ ਦਾ ਸੁਆਮੀ ਸੀ। ਕੁਝ ਕਵਿਤਾਵਾਂ ਵਿਚ, ਉਸਦੇ ਕੌੜੇ-ਮਿਠੇ, ਫਿਕੇ, ਨਿੱਜੀ ਅਨੁਭਵਾਂ ਦੇ ਪਰਛਾਵਿਆਂ ਦਾ ਵੀ ਝਾਉਲਾ ਪੈਂਦਾ ਹੈ। ਉਹ ਚੰਗੀ ਗੱਲ ਕਹਿੰਦਾ ਕਹਿੰਦਾ, ਨਿਰਾਸ਼ਾ ਦੇ ਵਹਿਣ ਵਿਚ ਵਹਿ ਜਾਂਦਾ ਹੈ ਤੇ ਉਸਦੇ ਹੱਥੋਂ ਆਸ਼ਾ ਦਾ ਪੱਲਾ ਛੁਟ ਜਾਂਦਾ ਹੈ। ਇਸ ਦੇ ਬਾਵਜੂਦ, ਨਿੱਜੀ ਅਹਿਸਾਸਾਂ ਨੇ ਉਸ ਦੀਆਂ ਸੋਚਾਂ ਨੂੰ, ਉਹ ਉਤੇਜਨਾ ਤੇ ਉਸਦੀ ਕਾਵਿ-ਚੇਤਨਾ ਨੂੰ, ਉਹ ਪ੍ਰਚੰਡਤਾ ਪ੍ਰਦਾਨ ਕੀਤੀ ਹੈ, ਜਿਸ ਦੁਆਰਾ ਉਹ ਇਕ ਸੀਮਤ, ਨਿੱਜੀ ਅਨੁਭਵ ਨੂੰ ਬੜੇ ਹੀ ਸੁਹਜਆਤਮਿਕ ਸਹਿਜ ਦੁਆਰਾ ਸਰਵ-ਵਿਆਪਕਤਾ ਵਿਚ ਢਾਲ ਸਕਿਆ ਹੈ। 'ਘਰ' ਨਾਮੀ ਕਵਿਤਾ ਵਿਚ ਉਹ ਕੁਝ ਇਸ ਤਰ੍ਹਾਂ ਦੀ ਗੱਲ ਕਰਦਾ ਹੈ :

ਮੈਂ ਤਾਂ ਸੁਣਿਆ ਸੀ — ਘਰ ਤਾਂ ਇਕ ਆਲ੍ਹਣਾ ਹੁੰਦੈ
ਜਿਥੇ ਅਸਗਾਹਤਾ ਦੇ ਅੰਬਰਾਂ 'ਚ ਲੰਬੀ ਉਡਾਰੀ ਭਰਨ ਬਾਅਦ

ਪੰਛੀ ਨੇ ਸਸਤਾਉਣ ਲਈ ਪਰਤ ਆਉਣਾ ਹੁੰਦੈ
ਕਿ ਉਹ ਫਿਰ ਹੋਰ ਉਚੇਰਾ ਉਡ ਸਕੇ
ਤੇ ਅਸਗਾਹਤਾ ਦੇ ਹੋਰ ਨਵੇਂ ਮੰਡਲਾਂ ਨੂੰ ਛੋਹ ਸਕੇ
ਪਰ ਉਸ ਘਰ ਪਰਤ ਕੇ ਹੁਣ ਕਰਨਾ ਵੀ ਕੀ
ਜੋ ਕਟ ਲੈਂਦਾ ਤੁਹਾਡੇ ਖੰਭ ਤੇ ਖੋਹ ਲੈਂਦਾ ਹੈ ਤੁਹਾਥੋਂ ਤੁਹਾਡੀ ਉਡਾਣ!

ਉਸ ਦੀਆਂ ਕੁਝ ਬਹੁ-ਪਰਤੀ ਤੇ ਬਹੁ-ਅਰਥੀ ਗੰਭੀਰ ਕਵਿਤਾਵਾਂ ਵੀ ਹਨ ਜੋ ਸਮਾਜਿਕ, ਭਾਈਚਾਰਕ ਸ਼ਕਤੀਆਂ ਦੇ ਪਤਨ ਦੀ ਸੂਹਲ ਸੁਬਕ ਰੰਗਾਂ ਵਿਚ ਚਿਤਰੀ ਖੂਬਸੂਰਤ ਯਥਾਰਥਕ ਤਸਵੀਰ ਪੇਸ਼ ਕਰਦੀਆਂ ਹਨ, ਜਿਨ੍ਹਾਂ ਵਿਚ ਹੇ! ਗੰਗਾ ਮਾਂ, ਬੇਗਮਪੁਰੇ ਦੇ ਵਾਸੀ, ਬਿਜਲੀ ਦੀ ਤਾਰ ਤੇ ਚਲਦਾ ਆਰਾ ਆਦਿ ਦਾ ਨਾਂ ਲਿਆ ਜਾ ਸਕਦਾ ਹੈ।

ਹੇ! ਗੰਗਾ ਮਾਂ!
ਹੁਣ ਤੇਰੇ ਕੰਢਿਆਂ ਉਪਰ ਨਹੀਂ ਉਸਰਦੀਆਂ ਧਰਮਸ਼ਾਲਾਵਾਂ, ਮੰਦਰ ਜਾਂ
ਵਿਦਿਆਪੀਠ
ਨਾ ਹੀ ਹੁੰਦਾ ਹੈ ਕੋਈ ਯਗ, ਹਵਨ, ਦਾਨ, ਤੀਰਥ ਇਸ਼ਨਾਨ
ਨਾ ਹੀ ਮਿਲਦਾ ਹੈ .ਕਿਤੇ ਸਾਧਨਾ, ਜਪ, ਤਪ, ਗਿਆਨ, ਧਿਆਨ
ਦਾ ਵਰਦਾਨ
ਬਸ ਹੁਣ ਤਾਂ ਬਣਦੀਆਂ ਤੇਰੇ ਕੰਢਿਆਂ ਉਪਰ
ਹਰ ਰੋਜ਼ ਨਵੀਆਂ ਰਾਜਸੀ ਪਾਰਟੀਆਂ
ਹੁੰਦੇ ਰਹਿੰਦੇ ਨੇ ਖੂਨ ਵਹਾਉਂਦੇ ਤੁਅੱਸਬੀ ਦੰਗੇ ਫਸਾਦ
ਤੇ ਬਲਦੇ ਰਹਿੰਦੇ ਨੇ ਤੇਰੇ ਕੰਢਿਆਂ ਤੇ ਨਿਰੰਤਰ ਸਿਵੇ
ਜਾਂ ਲੱਗਾ ਰਹਿੰਦਾ ਹੈ ਤੇਰੇ ਕੰਢਿਆਂ ਤੇ ਇਕ ਮੱਛੀ ਬਜ਼ਾਰ।

*(ਹੇ! ਗੰਗਾ ਮਾਂ)*

ਸੁਤੰਤਰ ਸੋਚ ਬਿਨਾ ਮੁਲਕ ਤਾਂ ਕੀ
ਸੰਸਾਰ ਵੀ ਮਰ ਸਕਦਾ ਹੈ
ਪਰ ਇਥੇ ਦੀਆਂ ਚਾਨਣ ਵੰਡਦੀਆਂ
ਅਖੌਤੀ ਯੂਨੀਵਰਸਿਟੀਆਂ
ਇਸ ਗੱਲ ਤੋਂ ਅੱਖਾਂ ਮੀਟੀ ਚੁਪ ਹਨ
ਰੱਟਾ ਲਾ ਕੇ ਤਿਆਰ ਕੀਤਾ ਦਿਮਾਗ

ਜਦ ਹਕੂਮਤ ਕਰਦਾ ਹੈ।
ਤਾਂ ਮੈਨੂੰ ਇਸ ਉੱਤੇ ਵੱਡੀ ਅਸੰਤੁਸ਼ਟਤਾ ਪੈਦਾ ਹੁੰਦੀ ਹੈ

*(ਬਿਜਲੀ ਦੀ ਤਾਰ ਤੇ ਚਲਦਾ ਤਾਰਾ)*

ਅੰਗਰੇਜ਼ੀ ਵਿਸ਼ੇ ਦਾ ਪ੍ਰਾਧਿਆਪਕ ਹੋਣ ਕਰਕੇ ਉਸਨੇ ਅੰਗਰੇਜ਼ੀ ਕਾਵਿ-ਸ਼ਾਸਤਰ ਜਾਂ ਅੰਗਰੇਜ਼ੀ ਸਾਹਿਤ ਦਾ ਵਧੇਰੇ ਅਧਿਐਨ ਕੀਤਾ ਹੈ ਤੇ ਇਹੋ ਕਾਰਨ ਹੈ ਕਿ ਉਸ ਦੀ ਕਾਵਿ-ਰਚਨਾ ਉੱਤੇ ਇਸ ਦਾ ਪ੍ਰਭਾਵ ਸਪੱਸ਼ਟ ਰੂਪ ਵਿਚ ਬਾਕੀਆਂ ਦੀ ਨਿਸਬਤ ਵਧੇਰੇ ਦਿਖਾਈ ਦਿੰਦਾ ਹੈ। ਇਸ ਦੇ ਬਾਵਜੂਦ ਉਸਦੇ ਸੂਖਮ ਮਨ ਅੰਦਰ ਕਈ ਕਿਸਮ ਦੀ ਕਾਵਿ-ਪ੍ਰਕਿਰਿਆ ਚਲਦੀ ਰਹੀ ਹੈ। ਕਿਤੇ ਉਸਦਾ ਝੁਕਾਅ ਅਬਸਰਡ ਕਵਿਤਾ ਵੱਲ ਹੋ ਜਾਂਦਾ ਹੈ, ਕਿਤੇ ਨਕਸਲਾਈਟ ਲਹਿਰ ਦੇ ਜੁਝਾਰੂਆਂ ਵੱਲ ਤੇ ਕਿਤੇ ਤੁਅੱਸਬੀ ਦੰਗਿਆਂ ਵੱਲ। ਦੇਸ਼ ਵੰਡ ਦਾ ਦਰਦ ਭਾਵੇਂ ਉਸਨੇ ਆਪਣੇ ਪਿੰਡੇ ਤੇ ਨਹੀਂ ਹੰਢਾਇਆ, ਪਰ ਉਸ ਦੇ ਮਨ ਵਿਚ ਇਹ ਲੋਚਾ ਹੈ ਕਿ ਦੋਵੇਂ ਦੇਸ਼ਾਂ ਦੇ ਲੋਕ ਉਹਨਾਂ ਖ਼ੂਨੀ ਦਿਨਾਂ ਨੂੰ ਭੁਲਾ ਕੇ, ਪਹਿਲਾਂ ਵਾਂਗ ਸਾਂਝਾਂ ਪਾ ਸਕਣ। ਰਿਸ਼ਤਿਆਂ ਦੇ ਟੂਟੇ ਤੇ ਢਹੇ ਹੋਏ ਪੁਲਾਂ ਨੂੰ ਮੁੜ ਉਸਾਰ ਸਕਣ। ਦਰਿਆਵਾਂ ਦੇ ਪਾਣੀਆਂ ਵਿਚ ਪਹਿਲਾਂ ਵਰਗੀ ਰਵਾਨਗੀ ਤੇ ਲਹਿਰਾਂ ਉਠਣ :

ਪੰਜਾਬੀਆ! ਸੱਚ, ਨਿਆਂ, ਪ੍ਰੇਮ, ਦਇਆ ਨੂੰ ਧਿਆ
ਕਿਸੇ ਚੰਡੀ, ਸੁਖਮਨੀ ਜਾਂ ਨਰ ਸਿੰਗ ਨੂੰ ਜਗਾ
ਕਿ ਇਹ ਪੁਲ ਫਿਰ ਮੁੜ ਜੁੜ ਜਾਣ
ਜਾਂ ਕੱਚੇ ਪੁਲਾਂ ਦੀ ਥਾਂ ਪੱਕੇ ਉਸਰ ਜਾਣ
ਜਾਂ ਕੋਈ ਨਵਾਂ ਖਾਲਸ ਰੂਪ ਧਾਰ ਲੈਣ
ਤੇ ਫਿਰ ਇਹ ਦਰਿਆ
ਮਸਤੀ, ਰਵਾਨਗੀ, ਸੁਰ ਤੇ ਤਾਲ 'ਚ ਵਗੇ
ਗੁਰੂਆਂ, ਅਵਤਾਰਾਂ ਦੀ ਬਾਣੀ ਉਚਾਰੇ
ਸੱਚ ਕੀ ਬੇਲਾ, ਰਾਮ ਰਹੀਮ ਤੇ ਵਾਹਿਗੁਰੂ ਉਚਾਰੇ
ਹਕ, ਸਚ, ਝੂਠ ਨਿਤਾਰੇ
ਸਰਬਤ ਦਾ ਭਲਾ ਚਿਤਾਰੇ
ਸਤਿ ਸ੍ਰੀ ਅਕਾਲ ਦਾ ਜੈਕਾਰਾ ਗੁੰਜਾਰੇ
ਓਮ ਸ਼ਾਂਤੀ! ਓਮ ਸ਼ਾਂਤੀ! ਦਾ ਮੰਤਰ ਉਚਾਰੇ
ਅੱਲਾ ਹੂ! ਅਕਬਰ ਉਚਾਰੇ

*(ਪੁਲ ਤੇ ਦਰਿਆ)*

ਉਸਨੇ ਆਪਣੀਆਂ ਕਵਿਤਾਵਾਂ ਤੇ ਲਲਿਤ ਨਿਬੰਧਾਂ ਵਿਚ ਕਿਤੇ ਕਿਤੇ ਭ੍ਰਿਸ਼ਟ ਹੋ ਚੁੱਕੀ ਰਾਜਨੀਤੀ, ਨਿਘਰ ਰਿਹਾ ਲੋਕਤੰਤਰ, ਅਮੀਰੀ ਤੇ ਗਰੀਬੀ ਵਿਚ ਵੱਧ ਰਿਹਾ ਦਿਨੋ ਦਿਨ ਪਾੜਾ ਉਤੇ ਵੀ ਵਿਅੰਗਮਈ ਟਕੋਰਾਂ ਲਾਈਆਂ ਹਨ, ਕਿਤੇ ਨਿੰਮੇ ਨਿੰਮੇ ਹਾਸੇ ਦੀ ਫਹੂਰ ਕੇਰੀ ਹੈ ਤੇ ਕਿਤੇ ਲਘੂ ਕਹਾਣੀਆਂ ਦੇ ਕਾਵਿ-ਮਈ ਵਾਰਤਾਲਾਪਾਂ ਰਾਹੀਂ ਉਹ ਪਾਠਕਾਂ ਦੇ ਮਨਾਂ ਵਿਚ ਉਤਰਨ ਦੀ ਕੋਸ਼ਿਸ਼ ਕਰਦਾ ਹੈ। ਇਸ ਤਰ੍ਹਾਂ ਉਹ ਇਕੋ ਸਮੇਂ ਕਵੀ, ਨਿਬੰਧਕਾਰ ਅਤੇ ਗਲਪਕਾਰ ਹੋ ਨਿਬੜਦਾ ਹੈ।

ਇਸ ਪੁਸਤਕ ਦਾ ਨਾਮਕਰਣ, ਇਸੇ ਸੰਗ੍ਰਿਹ ਦੀ ਇਕ ਕਵਿਤਾ 'ਹਵਨ-ਕੁੰਢ' ਦੇ ਆਧਾਰ 'ਤੇ ਰੱਖਿਆ ਗਿਆ ਹੈ। ਇਸ ਦੀ ਸਾਹਿਤਕ ਸਮੱਗਰੀ ਵਿੱਚ ਤੇਜਬੀਰ ਕਸੇਲ ਦੀਆਂ ਜਿਥੇ ਲੰਮੀਆਂ ਤੇ ਛੋਟੀਆਂ ਕਵਿਤਾਵਾਂ, ਲਲਿਤ ਨਿਬੰਧ, ਅਨੁਵਾਦਿਤ ਕਵਿਤਾਵਾਂ ਤੇ ਵਿਚਾਰ ਗੋਸ਼ਟੀ ਪੱਤਰ ਸੰਮਿਲਤ ਹਨ ਉਥੇ 'ਸੁਰਮੰਡਲ' ਦੀਆਂ ਭੂਮਿਕਾਵਾਂ, ਅੰਤਕਾ ਦੇ ਰੂਪ ਵਿਚ ਦਿੱਤੀਆਂ ਗਈਆਂ ਹਨ।

ਆਸ਼ਾ ਹੈ ਕਿ ਮੇਰੇ ਇਸ ਸੁਹਿਰਦ ਯਤਨ ਨੂੰ ਤੁਹਾਡਾ ਹਾਂ ਪੱਖੀ ਹੁੰਗਾਰਾ ਮਿਲੇਗਾ ਜੋ ਪ੍ਰੋ. ਤੇਜਬੀਰ ਕਸੇਲ ਨੂੰ ਮੇਰੇ ਵੱਲੋਂ ਇਕ ਸ਼ਰਧਾਂਜਲੀ ਹੋਵੇਗੀ। ਉਸ ਦੀ ਅੰਗਰੇਜ਼ੀ ਕਵਿਤਾ ਨੂੰ ਵੱਖਰੇ ਰੂਪ ਵਿਚ ਸੰਕਲਿਤ ਕਰਕੇ ਪ੍ਰਕਾਸ਼ਿਤ ਕਰਨ ਦਾ ਯਤਨ ਵੀ ਕੀਤਾ ਜਾ ਰਿਹਾ ਹੈ।

03 ਮਈ, 2012

**ਤ੍ਰਿਲੋਕ ਸਿੰਘ ਢਿੱਲੋਂ**

ਵਰਿਆਮ ਨਗਰ
ਅਬੋਹਰ
ਫੋਨ : 01634-225244
ਮੋ: 98554-61644

## ਇਕ ਪੁਰਾਣੀ ਯਾਦ....



ਉੱਘੇ ਨਾਟਕਕਾਰ ਤੇ ਰੰਗਕਰਮੀ ਭਾਜੀ ਗੁਰਸ਼ਰਨ ਸਿੰਘ, ਤੇਜਵੀਰ ਕਸੇਲ ਤੇ ਤ੍ਰਿਲੋਕ ਸਿੰਘ ਢਿੱਲੋਂ




ਪ੍ਰੋ: ਤੇਜਬੀਰ ਕਸੇਲ ਦੀ ਸੇਵਾ ਮੁਕਤੀ ਦੀ ਵਿਦਾਇਗੀ ਸਮੇਂ
ਸਰਕਾਰੀ ਬਿਕਰਮ ਕਾਲਜ ਆਫ਼ ਕਮਰਸ, ਪਟਿਆਲਾ ਦਾ ਸਟਾਫ਼ ਤੇ ਛੋਟਾ ਭਰਾ ਰਿਪੁਦਮਨ ਸਿੰਘ

# ਚਾਨਣ

ਹੈ ਤੁਹਾਡੇ ਦਿਤੇ ਪ੍ਰੇਮ ਦਾ ਸਾਗਰ ਹਰਿਮੰਦਰ,
ਜਿਸ ਵਿਚ ਅਸੀਂ ਇਸ਼ਨਾਨ ਕਰਨ ਆਉਂਦੇ ਹਾਂ
ਦੂਰੋਂ ਦੂਰੋਂ ਚਲਕੇ
ਤੁਹਾਡੇ ਦਰਸ਼ਨਾਂ ਦੀਆਂ ਕੂੰਜੜੀਆਂ ਪਿਆਸੀਆਂ ਬਣ;
ਸਤੀਆਂ, ਤਪੀਆਂ, ਟੁਟੀਆਂ ਤੇ ਤਿੜਕੀਆਂ ਅੰਦਰੋਂ।

ਖੜੀ ਬੇਰੀ ਨਾਲ, ਇਸੇ ਨੂਰੀ ਵੇਹੜੇ 'ਚ ਅੱਜ,
ਇਕ ਸੁਵਾਣੀ,
ਆਪਣਾ ਮਸਤਕ ਜੋੜੀ ਕੁਝ ਸੀ ਮੂੰਹ 'ਚ ਪੜ੍ਹ ਰਹੀ ਅੱਖਾਂ ਮੁੰਦੀ,
ਹੌਲੀ-ਹੌਲੀ, ਥੋੜਾ-ਥੋੜਾ ਤਿਖਾ ਨੱਕ ਗੋਰਾ ਆਪਣਾ
ਇਸ ਮਰਮਰੀ ਫਰਸ਼ ਉੱਤੇ ਰੁਕ ਕੇ ਵਿਚ ਵਿਚ ਰਗੜਦੀ!

ਪਤਾ ਲਗ ਗਿਆ ਹੈ ਮੈਨੂੰ ਸਭ,
ਉਸ ਸਵਾਣੀ ਨੇ ਤੁਹਾਨੂੰ ਉਦੋਂ ਕੀ ਕਿਹਾ,
ਤੇ ਤੁਹਾਥੋਂ ਲੈ ਲਿਆ ਸੀ ਕੀ ਵਰਦਾਨ;
ਜਦ ਕਿ ਉਹ ਤਕਕੇ ਮੈਨੂੰ ਕੋਲ ਖੜੇ ਨੂੰ,
ਮੁਸਕਰਾ ਪਈ ਸੀ ਹਲਕਾ ਹਲਕਾ,
ਆਪਣੇ ਨੈਣਾਂ ਦੀਆਂ ਖੋਲ੍ਹਦਿਆਂ ਪਲਕਾਂ,
ਜਿਨ੍ਹਾਂ 'ਚ ਤੁਸੀਂ ਕਰ ਦਿਤਾ ਸੀ ਚਾਨਣ ਉਦੋਂ,
ਕੁਝ ਕੁਝ ਅਜਬ ਅਨੋਖੜਾ!



# ਚਰਨ-ਧੂੜ

ਇਕ ਨਾਰੀ ਮੇਰੀ ਸੁਆਣੀ ਬਣ ਗਈ,
ਤੇ ਜਦ ਗਰੀਬੀ ਨੇ ਉਹਦੀਆਂ ਆਂਦਰਾਂ ਨੂੰ
ਆਪਣੇ ਪੰਜੇ ਨਾਲ ਵਲਿਆ
ਤਾਂ ਉਸ ਮੈਨੂੰ ਬੇਬਸ ਹੋ ਕੇ ਕਿਹਾ : "ਵੇ ਸਾਧੂਆ!
ਆਪਣੀ ਚੌਂਕੜੀ ਤੋੜ ਦੇ,
ਤੇ ਮਾਲਾ ਦੇ ਫੇਰਾਂ ਨੂੰ ਠਲ ਲਾ!
ਆਪਣੇ ਸਤਿਗੁਰੂ ਨੂੰ ਜਾ ਕੇ ਕਹਿ,
ਮਾਲਕਾ ਕੁਝ ਮੇਰੀ ਝੋਲ ਪਾ, ਤੇ ਇਹਦੇ ਸੱਖਣੇਪਣ ਨੂੰ
ਮਾਇਕ-ਮੇਹਰ ਦਾ ਰੰਗ ਲਾ!"

ਮੈਂ ਸਮਝਿਆ ਇਹ ਇਕ ਅਜੇਹੀ ਕੋਇਲ ਕੂਕੀ ਹੈ ਬੇਢੰਗਾ
ਜਿਸ ਦੇ ਬਾਗੀਂ ਇਸ ਮੌਸਮ ਬੂਰ ਨਹੀਂ ਪਿਆ!
ਤੇ ਇਹਦੇ ਕਹੇ ਮੈਂ ਖੁਲ੍ਹੇ ਕੇਸਾਂ ਵਾਲਾ
ਸਤਿਗੁਰੂ ਦੇ ਘਰ ਨੂੰ ਉਸੇ ਤਰ੍ਹਾਂ ਤੇੜ ਲੰਗੋਟੀ ਲਗੀ
ਤੇ ਉਪਰ ਚਾਦਰ ਦੀ ਬੁਕਲ ਮਾਰੀ ਤੁਰ ਪਿਆ!

ਇਕ ਦਰਿਆ ਕੰਢੇ ਪਹੁੰਚਕੇ
ਸੰਘਣੇ ਬੂਜਿਆਂ ਵਿਚ ਜਾ ਬੈਠਾ
ਸਹਿਮ ਕੇ ਕਿ ਕੋਈ ਮੈਨੂੰ ਤਕ ਨਾ ਲਵੇ!
ਰਾਤ ਦਾ ਸੌਂਦਰਯ-ਨ੍ਰਿਤ ਤਾਰਿਆਂ ਵਿਚ ਪਸਰ ਗਿਆ,
ਤੇ ਮੇਰੀ ਸੂਹੀ ਚਾਦਰ ਦਾ ਰੰਗ ਵੀ ਬਦਲ ਗਿਆ!
ਮੈਂ ਆਪਣੇ ਨੈਣ ਮੁੰਦ ਲਏ,

ਤੇ ਸਵਾਸਾਂ ਨੂੰ ਇਕ ਸਮਾਧੀ ਰਾਹੀਂ ਰੋਕ ਲਿਆ,
ਤੇ ਉਪਰੋਂ ਲੱਥੀ ਨਾਮ-ਪੌੜੀ ਦੇ ਡੰਡਿਆਂ ਤੇ
ਉਹਨਾਂ ਨੂੰ ਚੜ੍ਹਣ ਦਿੱਤਾ।
ਚੌਕੜੀ ਹੇਠ ਫਿਰ ਰਹੇ ਜੀਵ ਜੰਤੂ,
ਮੇਰੇ ਬੇਸ਼ੁੱਧ ਸਰੀਰ ਨੂੰ ਛੱਡ ਕੇ
ਤੁਰ ਗਏ ਪੰਜ ਛੇ ਡੰਗ ਮਾਰ!
ਤੇ ਭੂਤ-ਪ੍ਰੇਤਾਂ ਦਾ ਪਹਿਰ ਵੀ ਮੈਨੂੰ ਪਖੰਡ ਮਿਥਕੇ
ਮੇਰੇ ਤੇ ਹੱਸ ਕੇ ਲੰਘ ਗਿਆ!

ਅੰਮ੍ਰਿਤ ਵੇਲੇ ਦੀਆਂ ਪਹਿਲੀਆਂ ਘੜੀਆਂ ਨੂੰ
ਜਦੋਂ ਇਕ ਨਰੋਈ ਪੌਣ
ਦਰਿਆ ਦੇ ਕੰਢਿਆਂ ਤੇ
ਦੂਰ ਤਕ ਪਸਰੇ ਪਏ
ਕਾਨਿਆਂ, ਸਰਕੜਿਆਂ-ਬੂਜਿਆਂ ਦੀਆਂ ਤੰਦੜੀਆਂ ਨੂੰ
ਝੂਣਦੀ ਛਿੜੀ;
ਤਾਂ ਮੇਰੇ ਲਾਗੇ ਚਾਗੇ ਫਿਰਦੇ ਹਰਨੋਟੇ,
ਤੇ ਹੌਲੀ ਹੌਲੀ ਕਦੀ ਕਦੀ 'ਚੁਕ' 'ਚੁਕ' ਕਰਦੇ ਪੰਛੀ
ਉਹਦੀ ਠੰਢ ਵਿਚ ਘੂਕ ਸੌਂ ਗਏ,
ਬੇਹਰਕਤ ਤੇ ਸੁਪਨ-ਰਹਿਤ।
ਤਾਰੇ ਆਪਣੀਆਂ ਬਾਹਾਂ ਲੱਤਾਂ ਦੀਆਂ
ਸੌਂਦਰਯ-ਨ੍ਰਿਤ ਵਿਚ ਬਝੀਆਂ ਚਾਲਾਂ ਨੂੰ
ਬੰਦ ਕਰ ਥਕ ਖਲੋ ਗਏ।
ਮੇਰੇ ਕੇਸਾਂ ਵਿਚ ਲਟਕਦਾ ਮੁੜ੍ਹਕਾ ਸੁਕਣ ਲਗਾ
ਤੇ ਸੁਵਾਸ ਮੁੜਣ!
ਮੇਰੇ ਮੁੰਦ ਨੈਣਾਂ ਦੇ ਬੂਹੇ ਧੀਮੇ ਧੀਮੇ ਖੁਲ੍ਹੇ
ਤੇ ਉਹਨਾਂ ਗਗਨ ਨੂੰ ਐਣ ਵਿਚਕਾਰੋਂ
ਥੋੜੀ ਜੇਹੀ ਥਾਂ ਤੋਂ ਫਟਿਆ ਵੇਖਿਆ!

ਤਾਰੇ ਆਪਣੀਆਂ ਥਾਂਵਾਂ ਤੋਂ ਤੁਰਕੇ ਆ
ਉਸ ਮੁੱਘ ਦੇ ਚੁਫੇਰੇ ਇਕੱਠੇ ਹੋ
ਉਸ ਵਿਚ ਝਾਕਣ ਲਗ ਪਏ!
ਉਹ ਬਣਿਆ ਖਾਕਾ
ਝਟ ਹੀ ਪ੍ਰਕਾਸ਼ ਨਾਲ ਚਮਕ ਉਠਿਆ
ਕੋਟ ਸੂਰਜਾਂ ਨਾਲ!
ਮੈਨੂੰ ਮੇਰਾ ਸਤਿਗੁਰੂ ਉਸ ਚਾਨਣ ਦੇ ਚੌਖਟੇ ਵਿਚ ਦਿਸਿਆ!
ਗਾਉਂਦਾ ਬਜ਼ੁਰਗ ਬਾਬਾ,
ਹੱਥ ਵਿਚ ਰਬਾਬ ਫੜੀ ਮਸਤ
ਸਿਰ ਝੂਮ ਝੂਮ ਕੇ ਹੁਲਾਰਦਾ
ਤਾਰਿਆਂ ਨੇ ਆ ਕੇ
ਰਬਾਬ ਦੀਆਂ ਤਾਰਾਂ ਵਿਚ ਪਰੋ ਲਿਆ
ਤੇ ਥਰਕਣ ਲਗ ਪਏ!
ਗਾਉਂਦੇ ਰਹੇ ਮੇਰੇ ਸਤਿਗੁਰੂ!
ਗਾਇਨ ਕਰਦੇ ਰਹੇ!
ਗਾਇਨ ਕਰਦੇ ਰਹੇ!

ਮਿਹਰਬਾਨ ਰਬਾਬ ਪਾਸੇ ਧਰਕੇ
ਹਸਦੇ ਜਦ ਮੇਰੇ ਵਲ ਤਕਣ ਲਗੇ;
ਤਾਂ ਮੈਂ ਚਾਦਰ ਆਪਣੀ ਦਾ ਪੱਲਾ ਅੱਡ ਦਿਤਾ ਚੁਪ ਚੁਪੀਤੇ!
ਉਹਨਾਂ ਚਾਂਦੀ ਦੇ ਸਿਕਿਆਂ ਦਾ ਬੁਕ ਭਰ ਪਾ ਦਿਤਾ ਇਸ ਵਿਚ,
ਤੇ ਮੈਂ ਦੰਮੜੇ ਚਲ ਰਹੇ ਦਰਿਆ ਦੇ ਪਾਣੀ ਵਿਚ ਸੁਟ ਦਿਤੇ!
ਤੇ ਉਹ ਹੱਸਦੇ ਰਹੇ!
ਚੁਪ ਚੁਪੀਤੇ ਮੈਂ ਆਪਣੀ ਚਾਦਰ ਦਾ ਪੱਲਾ ਫਿਰ ਅੱਡ ਦਿੱਤਾ,
ਉਹਨਾਂ ਮੋਤੀਆਂ ਦੀਆਂ ਲੱਪਾਂ ਪਾ ਦਿੱਤੀਆਂ
ਤੇ ਮੈਂ ਮੋਤੀਆਂ ਨੂੰ
ਦਰਿਆ ਦੇ ਹੋਰ ਗਹਿਰੇ ਪਾਣੀ ਵਿਚ ਵਗਾਹ ਮਾਰਿਆ!
ਹਸਦਿਆਂ ਨੇ ਕਿਹਾ : "ਹੋਰ ਕੀ ਲੈਣਾ ਈ? ... ....
ਤ੍ਰੀਮਤ ਭੁਖ ਨਾਲ ਘਰ ਵਿਲਕਣ ਡਹੀ ਹੈ ਵਿਚਾਰੀ!"

ਮੈਂ ਅੰਦਰ ਠਰੀ ਸ਼ਾਂਤੀ ਮਹਿਸੂਸ ਕਰਕੇ ਕਿਹਾ :
"ਤੁਹਾਡੇ ਚਰਨਾਂ ਦੀ ਧੂੜ!"
ਉਹਨਾਂ ਹਸਦਿਆਂ ਹਸਦਿਆਂ
ਤਲੀਆਂ ਇਕ ਦੂਜੇ ਨਾਲ ਰਗੜਕੇ
'ਚਰਨ' ਮੇਰੇ ਪਲੇ ਵਿਚ ਝਾੜ ਦਿਤੇ;
ਮੈਂ ਹਾਲੀਂ ਹੇਠਾਂ ਸਿਰ ਨਿਵਾ ਕੇ ਪਰਨਾਮ ਹੀ ਕੀਤਾ ਸੀ
ਕਿ ਸਿਰ ਉਤਾਂਹ ਚੁਕਣ ਤੇ
ਉਹ ਜੋਤ ਨਾਲ ਭਰਿਆ ਝਰੋਖਾ
ਅਕਾਸ਼ 'ਚੋਂ ਅਲੋਪ ਦਿਸਿਆ!

ਮੈਂ ਚਰਨ-ਧੂੜ ਨੂੰ ਪਲੇ ਬੰਨ੍ਹੀ ਸਿਰਪੱਟ ਦੌੜਿਆ,
ਤੇ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਹੀ
ਘਰ ਆ ਪਹੁੰਚਿਆ!

ਮੈਂ ਘਰਵਾਲੀ ਨੂੰ
ਛੇਤੀ ਛੇਤੀ ਪੋਟਲੀ ਖੋਲ੍ਹਦਿਆਂ ਕਿਹਾ :
"ਵੇਖ! — ਵੇਖ ਭਲੀਏ ਲੋਕੇ ਮੇਰੇ ਪੱਲੇ ਵਿਚ ਕੀ? — ਖੁਸ਼ ਹੋ!
ਸਤਿਗੁਰੂ ਦੀ ਚਰਨ ਧੂੜ ਘਰ ਆ ਗਈ ਹੈ!"
ਚਰਨ-ਧੂੜ ਨੂੰ ਹੱਥ ਲਾ ਕੇ, ਚਿੜਚਿੜੀ ਹੋ ਕੇ ਉਸਨੇ ਕਿਹਾ :
"ਇਹ ਘੱਟਾ ਕੀ ਚੁਕ ਲਿਆਇਆ ਹੈਂ?—
ਬਹਿ ਜਾ ਇਹਨੂੰ ਸਿਰ ਮਲਕੇ!
— ਸੜ ਗਏ ਮੇਰੇ ਲੇਖ!, ਜੋ ਤੇਰੇ ਲੜ ਲਗ ਗਈ
ਨੰਗੜ ਦੇ!"

ਉਸ ਖਿਝਦੀ ਨੇ ਹਾਲੇ ਅੰਦਰ ਵਲ ਨੂੰ,
ਘਰ ਦੇ ਵੇਹੜੇ ਨੂੰ
ਜਾਂਦੀ ਨੇ ਮੇਰੀ ਵਲ ਪਿਠ ਮੋੜੀ ਹੀ ਸੀ
ਕਿ ਨੇਤਰ ਫੋਰ 'ਚ
ਉਚੇ ਉਚੇ ਮਹਿਲ ਚਾਰ ਚੁਫੇਰੇ ਉਸਰ ਗਏ!



# ਪੁਲ ਤੇ ਦਰਿਆ

ਕੁਝ ਪੁਲ ਰੁੜ੍ਹ ਰਹੇ ਨੇ
ਕੁਝ ਪੁਲਾਂ ਨੂੰ ਸਿਓਂਕ ਖਾ ਗਈ ਏ
ਕੁਝ ਪੁਲ ਸੜ ਰਹੇ ਨੇ
ਕੁਝ ਪੁਲ
ਬਦਨੀਤੀ ਤੇ ਕੂਟਨੀਤੀ ਨਾਲ
ਦੋਫ਼ਾੜ ਹੋ ਗਏ ਨੇ

ਕੁਝ ਦਰਿਆ ਦੇ ਉਸ ਪਾਰ ਰਹਿ ਗਏ ਨੇ
ਕੁਝ ਇਸ ਪਾਰ—

ਨਾ ਆਰ ਵਾਲਿਆਂ ਨੂੰ
ਪਾਰ ਵਾਲਿਆਂ ਦੀ ਕੋਈ ਖ਼ਬਰ ਏ
ਨਾ ਪਾਰ ਵਾਲਿਆਂ ਨੂੰ
ਉਰਾਰ ਵਾਲਿਆਂ ਦਾ ਕੋਈ ਸੁਰ ਪਤਾ
ਬਸ ਕੁੰਠਾ
ਰੋਹ, ਰੋਸ, ਸੰਤਾਪ, ਚਿੰਤਾ, ਦਰਦ
ਤੇ ਉਜਾੜੇ ਦਾ ਚਹੁ ਤਰਫੀਂ ਪਹਿਰਾ ਏ —

ਟੁਟ ਤੇ ਮੁਕ ਚੁਕੇ ਪੁਲਾਂ ਵਿਚਕਾਰ
ਤੇਜ਼ਧਾਰ ਦਰਿਆ ਵਗ ਰਿਹਾ ਏ
ਜਿਸ 'ਚ ਮੇਰੀ ਧਰਤੀ, ਮੇਰੀ ਮਿੱਟੀ ਖੁਰ ਤੇ ਵਹਿ ਰਹੀ ਏ
ਜਿਸਦਾ ਪਾਣੀ ਕਦੀ ਲਾਲ, ਕਦੀ ਸਿਆਹ
ਕਦੀ ਜਰਦ, ਕਦੀ ਘਸਮੈਲਾ ਵੇਸ ਵਟਾਉਂਦਾ ਏ.

ਕਦੀ ਇਸ ਤੇਜ਼ਧਾਰ ਪਾਣੀ 'ਚੋਂ
ਤੋਪਾਂ ਦੇ ਗੋਲਿਆਂ ਦੀ ਗਰਜ਼ ਦਾ ਖੜਾਕ ਆਉਂਦਾ ਏ
ਕਦੀ ਵਰ੍ਹਦੀਆਂ ਗੋਲੀਆਂ ਦੀ ਦਨ ਦਨਾਹਟ ਸੁਣਦੀ ਏ
ਕਦੀ ਪੁਲਸ ਦੀਆਂ ਗੱਡੀਆਂ
ਤੇ ਬੂਟਾਂ ਦੀਆਂ ਅੱਡੀਆਂ ਦਾ ਖੜਾਕ ਸੁਣਦਾ ਏ
ਇਹ ਤੇਜ਼ਧਾਰ ਪਾਣੀ
ਪਿੰਡਾਂ ਦੇ ਪਿੰਡ
ਕਸਬਿਆਂ ਦੇ ਕਸਬੇ
ਸ਼ਹਿਰਾਂ ਦੇ ਸ਼ਹਿਰ ਰੋੜ੍ਹੀ ਲਈ ਜਾਂਦਾ ਏ
ਇਸ ਪਾਣੀ 'ਚ ਸ਼ਰਮ, ਧਰਮ, ਕਰਮ ਦੇ ਕਿਨਾਰੇ ਖੁਰ ਰਹੇ ਨੇ
ਚਰਖੇ, ਚੂੜੇ, ਪੰਜੇਬਾਂ, ਢੋਲ, ਨਗਾਰੇ, ਜੈਕਾਰੇ ਰੁੜ੍ਹ ਰਹੇ ਨੇ
ਗੀਤ, ਸ਼ਬਦ, ਹੀਰਾਂ, ਮਿਰਜ਼ੇ, ਦੁੱਲੇ, ਘੋੜੇ ਰੁੜ੍ਹ ਰਹੇ ਨੇ
ਮੰਦਰ, ਮਸੀਤਾਂ, ਗੁਰਦੁਆਰੇ ਢਹਿ ਰਹੇ ਨੇ
ਕੋਇਲਾਂ, ਮੋਰ, ਬਾਜ਼, ਘੁਗੀਆਂ, ਸ਼ੇਰ ਜ਼ਖਮੀ ਪਏ ਨੇ —

ਇਹ ਦਰਿਆ ਖ਼ੌਰੂ ਪਾਉਂਦਾ
ਜਗ ਨੂੰ ਡਰਾਉਂਦਾ
ਆਪਣੇ ਕੰਢਿਆਂ ਤੋਂ ਉਛਲ ਉਛਲ ਵਹਿੰਦਾ
ਹਰ ਇਕ ਥਾਂ
ਹਰ ਇਕ ਮਾਨਸੁ ਨੂੰ ਡਰਾਉਂਦਾ ਏ.....

ਰਬ ਖ਼ੈਰ ਕਰੇ
ਖ਼ੁਦਾ ਮੇਹਰ ਕਰੇ
ਅੱਲਾ ਨਦਰ ਕਰੇ
ਇਹ ਕੈਸੇ ਰਿਸ਼ਤੇ ਨੇ

ਪੰਜਾਬੀਆ !
ਸਚ, ਨਿਆਂ, ਪ੍ਰੇਮ, ਦਇਆ ਨੂੰ ਧਿਆ
ਕਿਸੇ ਚੰਡੀ, ਸੁਖਮਨੀ ਜਾਂ ਨਰਸਿੰਗ ਨੂੰ ਜਗਾ

ਕਿ ਇਹ ਪੁਲ ਫਿਰ ਮੁੜ ਜੁੜ ਜਾਣ
ਜਾਂ ਕੱਚੇ ਪੁਲਾਂ ਦੀ ਥਾਂ ਪੱਕੇ ਉਸਰ ਜਾਣ
ਜਾਂ ਕੋਈ ਨਵਾਂ ਖਾਲਸ ਰੂਪ ਧਾਰ ਲੈਣ

ਤੇ ਫਿਰ ਇਹ ਦਰਿਆ
ਮਸਤੀ, ਰਵਾਨਗੀ, ਸੁਰ ਤੇ ਤਾਲ 'ਚ ਵਗੇ
ਗੁਰੂਆਂ ਅਵਤਾਰਾਂ ਦੀ ਬਾਣੀ ਉਚਾਰੇ
ਸੱਚ ਕੀ ਬੇਲਾ
ਰਾਮ, ਰਹੀਮ ਤੇ ਵਾਹਿਗੁਰੂ ਵਿਚਾਰੇ
ਹੱਕ, ਸੱਚ, ਝੂਠ, ਨਿਤਾਰੇ
ਸਰਬਤ ਦਾ ਭਲਾ ਚਿਤਾਰੇ
ਸਤਿ ਸ੍ਰੀ ਅਕਾਲ ਦਾ ਜੈਕਾਰਾ ਗੂੰਜਾਰੇ
ਓਮ ਸ਼ਾਂਤੀ! ਓਮ ਸ਼ਾਂਤੀ! ਦਾ ਮੰਤਰ ਉਚਾਰੇ
ਅੱਲਾ ਹੂ ਅਕਬਰ ਪੁਕਾਰੇ!....

ਇਹ ਕੈਸੇ ਪੁਲ ਨੇ....
ਇਹ ਕੈਸੇ ਰਿਸ਼ਤੇ ਨੇ....



# ਬਦਲੋਟੀ

ਜਦ ਸੂਰਜ ਡੁਬ ਗਿਆ
ਤਾਂ ਕੁਝ ਦੇਰ ਲਈ ਪਿਛੇ ਬਚੇ
ਹਲਕੇ ਚਾਨਣ ਵਿਚ
ਇਕ ਸੁਰਖ ਜੇਹੀ ਬਦਲੋਟੀ ਆ
ਅੰਬਰ 'ਚ ਖਲੌਤੀ;
ਤੇ ਬਸ ਇਸੇ ਲਈ
ਮੈਨੂੰ ਸ਼ਹਿਰ ਦਾ ਇਹ ਪਾਸਾ
ਸੁਹਣਾ ਲਗਣ ਲਗ ਪਿਆ!



# ਨ੍ਰਿਤ ਤੇ ਮੈਂ

ਮੇਰੇ ਕੰਨ ਦੇ
ਦੁਧੀਆ ਮੋਤੀਆਂ ਜੜੇ ਵਾਲੇ ਨੂੰ,
ਪਵਨ ਨੇ ਹੌਲੀ ਜਿਹੇ ਛੇੜਕੇ ਕਿਹਾ,
"ਤਿਆਰ ਹੋ ਜਾ ਸੁੰਦਰੀ!
ਨ੍ਰਿਤ-ਕਲਾ ਦੇ ਸਰਵ-ਉਚ ਮੁਕਾਬਲੇ ਲਈ ਅੱਜ!"

ਸ਼ਿੰਗਾਰ-ਕੁੰਜ 'ਚ ਜਾਕੇ
ਮੈਂ ਕਲਾਮਈ ਸ਼ਿੰਗਾਰ ਕੀਤਾ,
ਆਪਣੇ ਗੁਰੂ ਦੇ ਚਰਨਾਂ ਨਾਲ
ਛੁਹਾਏ ਗਹਿਣੇ ਪਹਿਣੇ,
ਆਪਣੇ ਕੇਸਾਂ ਦੀਆਂ ਪਟੀਆਂ
ਖਿਚ ਸੰਵਾਰੀਆਂ ਘੁਟ,
ਵਟਣਿਆਂ ਨਾਲ ਧੋਤੇ ਗੋਰੇ ਬਦਨ ਤੇ
ਅਨਿਕ ਰੰਗ ਸੁਗੰਧ ਲਾਏ,
ਤੇ ਇਸ ਦਿਨ ਹੀ ਮੈਂ ਸੰਧੂਰ ਨੂੰ
ਪਹਿਲੀ ਵਾਰ ਆਪਣੇ ਚੀਰ 'ਚ ਧੂੜਿਆ।

ਚੌੜੇ ਮੰਚ ਉੱਤੇ ਖੇਡਦੇ,
ਕਣੀਆਂ ਵਾਂਗ ਝਰਦੇ,
ਸੱਤਰੰਗੇ ਪ੍ਰਕਾਸ਼ 'ਚ ਜਦ ਪਖਾਵਜ ਵੱਜੀ;
ਤਾਂ ਸ਼ਿੰਗਾਰ-ਕੁੰਜ ਦੇ ਬਲੌਰੀ ਫਰਸ਼ ਤੋਂ
ਮਹਿੰਦੀ ਨਾਲ ਸ਼ਿੰਗਾਰੇ ਪੈਰ
ਸਜੀ ਨ੍ਰਿਤਕੀ ਦੇ,

ਬੱਝੇ ਪਗ-ਘੁੰਗਰੂਆਂ ਨੂੰ ਜ਼ੋਰਾਂ ਨਾਲ ਝੂਣਦੇ
ਬਿਜਲੀ ਦੇ ਬਾਣ ਬਣ
ਮੰਚ ਵਲ ਨੂੰ ਤਿਲਕ ਗਏ!

ਨ੍ਰਿਤ ਨੇ ਸਿਰਫ ਇਕੋ ਦਰਸ਼ਕ ਅਗੇ ਹੋਣਾ ਸੀ
— ਪਰਮ-ਸ਼ਬਦ ਅਗੇ!

ਆਪਣੇ ਨ੍ਰਿਤ 'ਚ
ਮੈਂ ਸਭ ਨ੍ਰਿਤ-ਵੰਨਗੀਆਂ ਛੋਂਹਦੀ ਗਈ,
ਤੇ ਕ੍ਰਮਵਾਰ
ਵਿਧੀਗਤ ਉਹਨਾਂ ਨੂੰ
ਸੰਪੂਰਨ ਵੀ ਕਰਦੀ ਗਈ!

ਨ੍ਰਿਤ 'ਚ ਮੈਂ ਘੁੰਮਣਘੇਰ ਹੋ
ਅਜਿਹੀ ਇਕ ਕਿਰਨ ਬਣ ਜਾਂਦੀ ਰਹੀ ਸਾਂ;
ਜਿਸ ਦੇ ਅੰਗਾਂ 'ਚੋਂ ਹੱਡ
ਜਰਾਹੀਆਂ ਨੇ ਕਢ ਲਏ ਹੋਣ!

ਨਾ ਮੈਂ ਜ਼ਹਿਰ ਦੀ ਡੱਸੀ ਸਾਂ,
ਨਾ ਕੋਈ ਮਦ ਦੇ ਪਿਆਲੇ ਪੀਤੀ!
ਫਿਰ ਵੀ ਮੇਰੀਆਂ ਅੱਖਾਂ ਦੀਆਂ ਪੁਤਲੀਆਂ ਸੁਰਖ
ਚੜ੍ਹਦੇ ਸੂਰਜ ਵਾਂਗ ਸਨ
ਤੇ ਨ੍ਰਿਤ ਮੇਰਾ ਡੂੰਘੀ ਤਰ੍ਹਾਂ ਨਿਸ਼ਆਇਆ ਸੀ!

ਪਰਮ-ਸ਼ਬਦ ਦਾ ਵਿਸ਼ਾਲ-ਸਰੂਪ,
ਬਹੁਤ ਚਮਕਵਾਂ ਸੀ;
ਜਿਵੇਂ ਕੋਟ ਸੂਰਜਾਂ ਤੇ ਚੰਨਾਂ ਨੂੰ
ਇਕ ਥਾਂ ਹੀ ਇਕ ਦੂਜੇ 'ਚ ਘੋਲ ਦਿੱਤਾ ਹੋਵੇ!

ਮੈਂ ਪਰਮ-ਸ਼ਬਦ ਅਗੇ
ਇਕ ਸਵਾਸਾਂ ਵਾਲੀ ਨਚਦੀ ਛੋਟੀ
ਇਕ ਕੁ ਪੋਟੇ ਦੇ ਕੱਦ ਦੀ ਪੁਤਲੀ ਲਗਦੀ ਸਾਂ!

ਮੇਰਾ ਸੁੰਦਰ ਸ਼ਿੰਗਾਰ ਨ੍ਰਿਤ ਵਿਚ
ਗੁੰਮ ਗਿਆ;
ਕਿਸੇ ਦੂਰ ਵਸਦੇ ਘਸਮੈਲੇ
ਨਿੰਮੇ ਉਸ ਤਾਰੇ ਵਾਂਗ;
ਜੋ ਹਾਲੇ
ਕਿਸੇ ਤਾਰਾ ਵਿਗਿਆਨੀ ਦੇ ਧਿਆਨ 'ਚ ਨਾ ਆਇਆ ਹੋਵੇ!

ਜਦ ਮੈਂ ਆਪਣੇ ਅੰਦਰ ਝਾਤ ਮਾਰਦੀ ਸਾਂ;
ਤਾਂ ਆਪਾ ਵੈਰਾਟ ਦਿਸਦਾ ਸੀ;
ਪਰਮ-ਸ਼ਬਦ ਦੀਆਂ ਕਿਰਨਾਂ
ਮੇਰੇ ਵਿਚ ਸਹਿਜੇ ਸਿਧੀਆਂ ਆ ਸਮਾ ਰਹੀਆਂ ਸਨ!

ਪਰਮ-ਸ਼ਬਦ 'ਚੋਂ ਫੁਟਦੀਆਂ ਸੁਨਹਿਰੀ ਰਿਸ਼ਮਾਂ;
ਆਪਣੇ ਆਪ 'ਚ ਸਿਧੀਆਂ ਹੁੰਦੀਆਂ ਵੀ;
ਮੇਰੇ ਵਿਚਲੇ
ਉਚਾਣਾਂ, ਨਿਵਾਣਾਂ, ਟੋਇਆਂ
ਤੇ ਟਿਬਿਆਂ ਨੂੰ
ਉੱਨਾ ਚਿਰ
ਜ਼ੋਰਾਂ ਜ਼ੋਰਾਂ ਦੀ ਡੁਲ ਡੁਲ੍ਹ ਕੇ ਭਰਦੀਆਂ ਰਹੀਆਂ ਸਨ;
ਜਿੰਨਾ ਚਿਰ
ਮੈਂ ਆਪਣੇ ਆਪ 'ਚ ਭੁਲੀ ਵਿਸਰੀ
ਨ੍ਰਿਤ ਕਰਦੀ ਰਹੀ ਸਾਂ!

ਕਈ ਦਿਨਾਂ ਦੇ ਨ੍ਰਿਤ ਦੀ ਸਮਾਪਤੀ ਪਿਛੋਂ
ਮੈਨੂੰ
ਸਵੈ-ਅਭਿਮਾਨ ਹੋ ਗਿਆ ਸੀ
ਜਿਵੇਂ ਮੈਂ
ਮਨੁੱਖਾਂ ਦੀ ਜਾਈ ਨਾ ਰਹਿ ਕੇ,
ਪਰਮ-ਸ਼ਬਦ ਦੀਆਂ ਕਿਰਨਾਂ ਦੀ
ਵਹਿ ਰਹੀ ਨੈ 'ਚ
ਅਪੱਸ਼ਰਾ ਬਣ ਗਈ ਹੋਵਾਂ!

O

# ਇਕ ਸ਼ਾਮ

ਬਰਸਾਤ ਦੇ ਆਰੰਭਿਕ ਦਿਨਾਂ ਦੀ ਇਕ ਸ਼ਾਮ
ਸਿਰ ਉੱਤੇ ਬਦਲਾਂ ਦੀਆਂ ਟਾਕੀਆਂ ਵਾਲੀ ਚਾਦਰ ਲਈ
ਹਨੇਰੇ ਵਿਚ ਵੱਟਣ ਨੂੰ ਸੀ
ਕੁਝ ਹੀ ਮਿੰਟਾ ਵਿਚ,
ਜਦ ਮੈਂ ਤੇ ਮੇਰਾ ਇਕ ਮਿਤਰ
ਪੈਲੀਆਂ ਦੀਆਂ ਵੱਟਾਂ ਉੱਤੇ ਤੁਰਦੇ ਡੋਲ ਡੋਲ ਕੇ
ਲਿਬੜੀਆਂ ਜੁਤੀਆਂ ਭਰੀ
ਇਕ ਪਿੰਡ ਦੇ ਤਲਾਬ ਲਾਗੇ ਦੀ ਲੰਘੇ ਸੈਰ ਕਰਦੇ
ਸੰਧਿਆ ਵੇਲੇ ਦੀ!
ਮੈਂ ਉਹਨੂੰ ਕਿਹਾ, "ਵੇਖੋ! ਮਿਤਰ ਪਿਆਰੇ,
ਇਸ ਤਲਾਬ ਦੀ ਸਾਫ਼ ਤਲ ਉਤੇ ਆਕਾਸ਼ 'ਚ ਛਾਏ ਬਦਲਾਂ ਦੇ
ਨੀਲੇ, ਸੁਰਖ, ਸਲੇਟੀ, ਭੂਰੇ, ਸੁਨਹਿਰੀ ਰੰਗੇ ਸਾਏ ਉਤਰੇ
ਤੇ ਕਿਵੇਂ ਜੁੜੇ ਪਏ ਖਲੋਤੇ ਹਨ ਇਕ ਜੰਞ ਵਾਂਗ!

ਸ਼ਾਇਦ! ਕੁਦਰਤ ਦੇ ਨਜ਼ਾਰੇ ਵੀ ਇਸੇ ਤਰ੍ਹਾਂ
ਸਾਡੇ ਮਨਾਂ ਉਤੇ ਆ ਉਤਰਦੇ ਹਨ;
ਜਦੋਂ ਕਿ ਸਾਡੇ ਮਨ
ਇਸ ਤਲਾਬ ਦੇ ਜਲ ਵਾਂਗ
ਨਿਰਮਲ ਹੋ ਅਡੋਲ ਖੜੇ ਹੁੰਦੇ ਹਨ!"

ਤੇ ਮੈਂ ਉਸ ਦ੍ਰਿਸ਼ ਨੂੰ ਉਥੋਂ ਚੁਕਕੇ
ਆਪਣੀ ਬੈਠਕ ਦੀ ਕੰਧ ਉਤੇ ਸਦਾ ਲਈ ਲਾ ਲਿਆ!



# ਮੰਚ ਵਲ ਨੂੰ

ਕੀ ਤੁਸੀਂ ਮੈਨੂੰ ਉਸ ਸਮੇਂ ਲਈ ਕੋਈ ਹੈਰਾਨਕੁਨ ਸ਼ਕਤੀ ਦੇਵੋਗੇ,
ਜਦ ਮੈਂ ਲੱਖਾਂ ਲੋਕਾਂ ਦੀ ਖੜੀ ਭੀੜ 'ਚੋਂ,
ਇਡੇ ਵੱਡੇ ਮੰਚ ਵਲ ਨੂੰ ਜੀਵਨ 'ਚ
ਪਹਿਲੀ ਵਾਰ ਵਧ ਰਿਹਾ ਹੋਵਾਂਗਾ,
ਕੁਝ ਤੁਹਾਡੇ, ਕੁਝ ਆਪਣੇ ਨਿਮਾਣੇ ਅਨੁਭਵ ਬਾਰੇ ਕੁਝ ਕਹਿਣ ਲਈ,
ਕਿਉਂਕਿ ਮੈਂ ਇਕ ਉਹ ਅਵਿਕਸਤ ਕਮਜ਼ੋਰ ਦਿਲ ਮੁੰਡਾ ਹਾਂ
ਜਿਸ ਦੇ ਅਜਿਹੇ ਸਮੇਂ ਬੁਲ੍ਹ, ਹੱਥ, ਲੱਤਾਂ ਜ਼ੋਰਾਂ ਦੀ ਕੰਬਣ ਲਗ ਪੈਂਦੀਆਂ ਹਨ
ਜਦੋਂ ਵੀ ਲੋਕੀਂ ਉਸਨੂੰ ਮੰਚ ਉਪਰ ਕੁਝ ਬੋਲਣ ਲਈ ਕਹਿੰਦੇ ਹਨ!

ਤੁਹਾਡੇ ਬਾਰੇ, ਤੇ ਆਪਣੇ ਨਿਮਾਣੇ ਅਨੁਭਵ ਬਾਰੇ,
ਜੋ ਕੁਝ ਵੀ ਮੈਂ ਅੱਜ ਕਹਿਣਾ ਹੈ ਸੱਚਾ ਹੈ,
ਇਸੇ ਲਈ ਤਾਂ ਮੈਨੂੰ ਆਸ ਹੈ ਕਿ ਤੁਸੀਂ ਮੈਨੂੰ
ਜ਼ਰੂਰ ਬਲ ਬਖਸ਼ੋਗੇ,
ਇਹਨਾਂ ਨੂੰ ਨਿਰਭੈ ਤੇ ਨਿਡਰ ਹੋਕੇ, ਉੱਚਾ ਉੱਚਾ ਕਹਿਣ ਲਈ,
ਜੀਵਨ 'ਚ ਪਹਿਲੀ ਵਾਰ!

ਸਿੱਧਾ ਮੰਚ ਵਲ ਨੂੰ ਵੱਧ ਗਿਆ ਸਾਂ,
ਲੰਬੇ ਕਦਮ ਟਿਕਾ ਟਿਕਾ ਕੇ ਧਰਦਾ,
ਲੋਕਾਂ ਦੀਆਂ ਵਜ ਰਹੀਆਂ ਤਾੜੀਆਂ 'ਚੋਂ,
ਨਾ ਕੋਈ ਡਰ ਸੀ, ਤੇ ਨਾ ਕੋਈ ਘਬਰਾਹਟ,
ਸਦੀਆਂ ਪੁਰਾਣੇ ਹੋ ਚੁੱਕੇ ਸ਼ਬਦ!
ਹਵਾ ਵਾਂਗ ਆਪਣੇ ਆਪ ਨੂੰ ਹੌਲਾ ਫੁਲ ਮਹਿਸੂਸ ਕਰ ਰਿਹਾ ਸਾਂ :
ਇਕ ਪ੍ਰਕਾਸ਼ ਦਾ ਚੱਕਰ ਮੇਰੇ ਨਾਲ ਸੀ!

ਮੈਂ ਸਭ ਕੁਝ ਕਹੀ ਜਾ ਰਿਹਾ ਸਾਂ,
ਤੇ ਹਰੇਕ ਵਾਕ ਕਹਿਣ ਬਾਦ
ਉਹੋ ਜੇਹੀ ਪ੍ਰਸੰਨਤਾ ਮਹਿਸੂਸ ਕਰ ਰਿਹਾ ਸਾਂ,
ਜਿਹੋ ਜੇਹੀ ਚੀਲ ਦਾ ਬ੍ਰਿਛ ਆਪਣੀ ਸੁਗੰਧੀ
ਟੀ.ਬੀ. ਹਸਪਤਾਲ ਨੂੰ ਵੰਡ ਕੇ
ਪ੍ਰਾਪਤ ਕਰਦਾ ਹੈ!

ਮੇਰਾ ਦਿਲ ਤੇ ਦਿਮਾਗ ਸੁਰ ਸਨ
ਸੁਰ ਵੀਣਾ ਦੀ ਤਾਰ ਵਾਂਗ;
ਉਹ 'ਧਕ' 'ਧਕ' ਜਾਂ 'ਭੱਪ' 'ਭੱਪ' ਨਹੀਂ ਕਰ ਰਹੇ ਸਨ
ਮੁਕਦੇ ਦੀਵੇ ਦੀ ਫੜ ਫੜਾਉਂਦੀ ਲਾਟ ਵਾਂਗ
ਜਾਂ ਛਟਿੰਗ ਕਰਦੇ ਇੰਜਨ
ਜਾਂ ਚਮਗਿਦੜਾਂ ਦੇ ਪਰ ਮਾਰਨ ਵਾਂਗ।

ਮੈਂ ਤਾਂ ਕਈ ਕੁਝ ਨਵਾਂ ਵੀ ਕਹੀ ਜਾ ਰਿਹਾ ਸਾਂ;
ਜਿਸ ਤੋਂ ਪਹਿਲਾਂ ਕਦੀ ਜਾਣੂ ਨਹੀਂ ਸਾਂ,
ਤੇ ਉਹ ਸੁਭਾਵਕ ਹੀ ਅੰਦਰੋਂ ਫੁਟ ਫੁਟ ਡੁਲ੍ਹ ਰਿਹਾ ਸੀ,
ਮਧੁਰ ਵਹਿ ਰਹੇ ਚਸ਼ਮੇ ਵਾਂਗ।

ਸੁਰੋਤੇ ਚੁਪ ਸ਼ਾਂਤ ਹੋਏ ਮੈਨੂੰ ਸੁਣ ਰਹੇ ਸਨ,
ਤੇ ਉਹ ਪ੍ਰਕਾਸ਼ ਦਾ ਚਕਰ,
ਮੇਰੇ ਚੁਫੇਰੇ ਜੁੜਿਆ ਖੜਾ ਮੈਨੂੰ ਚਮਕਾ ਰਿਹਾ ਸੀ!

○

# ਕਿਸ਼ਤੀ ਤੇ ਮੈਂਡੌਲੀਨ

ਚਾਨਣੀ ਰਾਤ ਤੇ ਤਾਰਿਆਂ ਹੇਠ
ਮੇਰੀ ਕਿਸ਼ਤੀ ਤੁਰੀ ਫਿਰਦੀ ਸਾਗਰ ਦੀ ਸ਼ਾਂਤ ਹਿਕ ਤੇ
ਚਾਂਦੀ ਨਾਲ ਝਲਕਦੀ ਸੜਕ ਨੀਲ ਤੇ।
ਪਾਣੀ ਨਾਲ ਪਿੰਡਾ ਘਿਸਾਰ ਕੇ ਲੰਘਦੀ
ਠੰਢੀ ਪਵਨ ਸਦਾ ਜਗਾ ਰਖਦੀ
ਜਲ ਪਰੀਆਂ ਮੇਰੇ ਖੁਲੇ ਕੇਸਾਂ ਨੂੰ ਕੰਘੀ ਕਰਦੀਆਂ
ਤੇ ਮੈਂ ਮੈਂਡੌਲੀਨ ਸਦਾ ਵਜਾਈ ਜਾਂਦਾ।
ਚੜਦੇ ਸੂਰਜ ਦੀ ਸੂਹੀ ਨਾਲ ਸੁਰਖ ਸਾਗਰ
ਮੇਰੀ ਮੈਂਡੌਲੀਨ ਦਾ ਗੀਤ ਸੁਣਦਾ
ਤੇ ਸਭ ਜਹਾਜ਼ ਰੁਕ ਜਾਂਦੇ ਛਿਨ ਲਈ
ਦੂਰ ਦੁਰੇਡੀਆਂ ਧਰਤੀਆਂ ਵੀ।
ਦਿਨ ਵਿਚ ਕਈ ਵਾਰ ਰੁਕਦੇ ਸਭ ਜਹਾਜ਼
ਧਰਤੀਆਂ ਵੀ ਰੁਕਦੀਆਂ
ਮੈਂ ਸਭਨਾਂ ਬੰਦਿਆਂ ਨੂੰ ਵੀ ਰੁਕਦੇ ਵੇਖਦਾ ਛਿਨ੍ਹਾਂ ਲਈ।
ਨਾ ਜਾਣਦਾ ਕੋਈ ਕਿ ਮੈਂ ਇਦਾਂ ਕਿਉਂ ਰਹਿੰਦਾ ਭੌਂਦਾ।
ਨਾ ਕੁਦਰਤ ਹੀ ਕੁਝ ਇਸ ਬਾਰੇ ਜਾਣਦੀ।
ਨਾ ਕਾਦਰ ਹੀ ਕੁਝ।



# ਅਵਾਜ਼

ਮੈਂ ਇਸ ਸੁੰਨ ਬੀਆਬਾਨ ਜੰਗਲ ਵਿਚ
ਜਿਸ ਦੇ ਰੁਖ ਸੰਘਣੇ, ਉਚੇ, ਅਨੇਕ ਤੇ ਅਨਾਮ ਹਨ,
ਆਪ ਬੀਆਬਾਨ ਵਿਚ ਘੁੰਮ ਰਿਹਾ ਹਾਂ ਕਈ ਦਿਨਾਂ ਤੋਂ!
ਇਥੇ ਛਾਵਾਂ ਸੰਘਣੀਆਂ ਰਾਤ ਦੇ ਹਨੇਰੇ ਵਾਂਗ ਅਤਿ ਕਾਲੀਆਂ ਹਨ।

ਤੇ ਦਿਵਸ
ਬ੍ਰਿਛਾਂ ਦੀਆਂ ਚੋਟੀਆਂ ਦੇ
ਝੁੰਡਾਂ 'ਚੋਂ ਕੇਵਲ ਰਾਤ ਦੇ ਤਾਰੇ ਕੇਰਦਾ ਲੱਗਦਾ ਹੈ!

ਮੇਰੇ ਮਨ ਨੂੰ ਇਹ ਆਵਾਜ਼ ਨਿਰੰਤਰ ਸੁਣਾਈ ਦੇ ਰਹੀ ਸੀ
ਤੇ ਕਹਿ ਰਹੀ ਸੀ ਧੀਮੀ ਸੁਰ ਵਿਚ
"ਤੂੰ ਉਸ ਜੰਗਲ ਵਲ ਚਲ! ਤੂੰ ਉਸ ਜੰਗਲ ਵਲ ਚਲ!"
ਤੇ ਜਦ ਮੈਂ ਉਸਨੂੰ ਪਕੜ ਕੇ ਇਸ ਜੰਗਲ ਵਿਚ ਆ ਗਿਆ,
ਤਾਂ ਉਹ ਆਪਣਾ ਪੱਲਾ ਛੁਡਾ ਕੇ ਮੇਰੇ ਕੋਲੋਂ ਨੱਸ ਗਈ
ਤੇ ਮੈਂ ਇਥੇ ਇਕੱਲਾ ਹੀ ਰਹਿ ਗਿਆ!

ਜੰਗਲ ਤੋਂ ਬਾਹਰ ਕੁਝ ਕੁ ਦੂਰੀ ਤੇ ਕੁਝ ਘਰਾਂ ਵਾਲੀ ਨਗਰੀ
ਜਿਥੋਂ ਮੈਂ ਮੰਗ ਲਿਆਉਂਦਾ ਹਾਂ
ਆਪਣੇ ਖਾਣ ਲਈ ਕੁਝ ਨਿਕ ਸੁਕ
ਨਹੀਂ ਤਾਂ ਬਾਕੀ ਸਾਰਾ ਸਮਾਂ
ਇਸ ਜੰਗਲ ਵਿਚ ਇਕ ਆਵਾਜ਼ ਨੂੰ ਸੁਣਨ ਲਈ
ਬਾਵਲਾ ਹੋ ਤੁਰਿਆ ਫਿਰਦਾ ਰਹਿੰਦਾ ਹਾਂ
ਸੁਧ-ਬੁਧ ਖੋਈ!

ਪਰ ਅੱਜ ਮੈਂ ਜੰਗਲ ਤੋਂ ਬਾਹਰ ਖੇਤਾਂ ਦੀ ਲੋਅ ਵਿਚ
ਖੜੇ ਥੋੜੇ ਜਿਹੇ ਘਰਾਂ ਵਿਚ,
ਸਦਾ ਲਈ ਜਾਣਾ ਛੱਡ ਕੇ,
ਆਪਣੇ ਹੱਥ ਅੰਬਰ ਵਲ ਉਠਾ ਕੇ
ਬਿਨਯੈ ਕਰਾਂਗਾ
ਕਿ ਤੂੰ ਮੈਨੂੰ ਆਪਣੀ ਜਬਾਨ ਤੋਂ
ਛੇਤੀ ਹੀ ਅਵਾਜ਼ ਸੁਣਾ !
ਜਿਹਦੇ ਲਈ ਤੂੰ ਮੇਰੇ ਅੰਦਰ ਇੰਨੀ ਤੜਪ ਭਰ ਦਿਤੀ ਹੈ
ਕਿ ਮੈਂ ਗਿਲੀ ਲੱਕੜ ਵਾਂਗ ਧੁਖ ਰਿਹਾ ਹਾਂ!
ਹਾਂ! ਪ੍ਰਾਰਥਨਾ ਕਰਨ ਸਮੇਂ ਮੈਂ ਆਪਣੇ ਹੱਥ
ਕਿਸੇ ਪਾਕ ਮਹਾਤਮਾ ਦੀ
ਮ੍ਰਿਤਕ ਦੇਹੀ ਸਮਾਨ ਖਾਲੀ ਕਰ ਲਏ ਹਨ!

ਤਾਂ ਜੁ ਉਹਦੀ ਜੀਭਾ ਤੋਂ ਨਿਕਲੀ ਹੋਈ ਉਹ ਅਵਾਜ਼ ਨੂੰ ਮੁੜ ਸੁਣ ਸਕਾਂ
ਜੋ ਉਸ ਦਰਿਆ ਤੋਂ ਖਰਬਾਂ ਗੁਣਾਂ ਮਹਿੰਗੀ ਹੈ
ਜਿਸ ਵਿਚ ਪਾਣੀ ਦੀ ਥਾਂ
ਕੇਵਲ ਨੀਲਮ ਤੇ ਹੀਰੇ ਪੰਨੇ ਹੀ ਵਹਿ ਰਹੇ ਹਨ!

ਤੇ ਉਸ ਆਵਾਜ਼ ਨੂੰ ਸੁਣ
ਇਸ ਜੰਗਲ ਦਾ ਸੰਘਣਾ ਹਨੇਰਾ ਵੀ ਪ੍ਰਕਾਸ਼ ਵਿਚ ਚਮਕ ਉਠੇਗਾ
ਤੇ ਇਹ ਪ੍ਰਕਾਸ਼ ਨਾਲ ਭਰ ਕੇ
'ਅਕਾਲ!' 'ਅਕਾਲ!' ਉਚਾਰਦਾ
ਸਿੰਘਾਂ ਵਾਂਗ ਆਨੰਦ 'ਚ ਕੂਕ ਉਠੇਗਾ!

O

# ਤੁਰਦੇ ਮਾਰੂਥਲ

ਦੋ ਉਦਾਸ ਅੱਖਾਂ
ਜਾਂ ਸੜਦੇ ਮਾਰੂਥਲ
ਜਾਂ ਕੱਟ ਰਹੇ ਸਿਰਾਂ ਉਪਰ ਚੱਕਰ
ਗਿਰਝਾਂ ਤੇ ਕਾਂ ।

ਜਾਂ ਤੁਰ ਰਹੇ
ਮਾਰੂਥਲਾਂ 'ਚ ਲੋਕ,
ਲੂੰਹਦੇ ਪੈਰ
ਮੰਗਦੇ ਪਾਣੀ।

ਜਾਂ ਹੁੱਟਦਾ ਸਾਹ
ਤੇ ਖੰਭੜੀ ਖੰਭੜੀ ਹੁੰਦਾ ਜਿਸਮ;
ਜਾਂ ਮੈਥੋਂ ਖੁਸ ਚੁੱਕੀ
ਮੇਰੀ ਯਾਦਾਸ਼ਤ;
ਤੇ ਮੈਂ ਖੜਾ ਵੇਖਾਂ
ਪਾਗਲਾਂ ਵਾਂਗ
ਮਾਰੂਥਲਾਂ 'ਚ
ਤੁਰ ਰਹੇ ਲੋਕ।
ਤੇ ਨਾ ਆਵੇ
ਕੋਈ ਵੀ ਜਣਾ
ਮੇਰੀ ਸਿਆਣ ਵਿਚ।

ਇਥੇ ਕਦੀ ਨ ਢਲੇ ਦੁਪਹਿਰ
ਨਾ ਹੋਵੇ ਲੌਢਾ ਵੇਲਾ,

ਤੇ ਕਦੇ ਨ ਪਈਆਂ ਨਜ਼ਰੀਂ
ਤਿੱਤਰ-ਖੰਭੀਆਂ ਬਦਲੋਟੀਆਂ।

ਇਥੇ ਰੁੱਖ ਨਾ ਕੋਈ
ਸਿਰਫ ਆਪਣੇ ਆਪਣੇ
ਪਰਛਾਵਿਆਂ ਹੇਠ ਬਹਿੰਦੇ
ਮਾਰੂਥਲਾਂ 'ਚ
ਤੁਰ ਰਹੇ ਲੋਕ
ਜਾਂ ਸਾਹਾਂ ਵਿਚ ਰੜਕਣ ਰੋੜ।

ਬਸ ਤੁਰ ਰਹੇ
ਮਾਰੂਥਲਾਂ 'ਚ ਲੋਕ
ਤੇ ਇਕ ਇਕ ਅੰਗ
ਉਹਨਾਂ ਦਾ
ਝੜ ਝੜ ਕੇ ਰਹੇ ਡਿਗਦਾ।

ਜਾਂ ਕੱਟ ਰਹੇ ਸਿਰਾਂ ਉਪਰ ਚੱਕਰ
ਗਿਰਝਾਂ ਤੇ ਕਾਂ
ਜੋ ਨਾ ਕਦੇ ਕੂਕਣ,
ਜਾਂ ਧੁੱਪ ਦੇ ਝੁਲਸਦੇ ਭੰਵਰ
ਨਾ ਕਦੇ ਰੋਵਣ
ਨਾ ਹੱਸਣ।

ਜਾਂ ਲੂੰਹਦੇ ਪੈਰ
ਜਾਂ ਪਾਣੀ ਮੰਗਦੇ ਲੋਕ
ਜਾਂ ਦੋ ਉਦਾਸ ਅੱਖਾਂ
ਪੈ ਰਹੀ ਉਹਨਾਂ 'ਚ ਉੱਡ ਕੇ
ਮਾਰੂਥਲਾਂ ਦੀ ਰੇਤ!

ਇਥੇ ਨਾ ਪਵੇ ਨਜ਼ਰੀਂ
ਪੈੜ ਕਿਸੇ ਦੀ

ਤੇ ਨਾ ਲੱਭੇ ਕਦੀ
ਕਿਸੇ ਨੂੰ ਆਪਣਾ ਘਰ,
ਤੇ ਨਾ ਹੁੰਦੇ ਨੇ ਇਥੇ
ਅਵਾਜ਼ਾਂ ਦੇ ਰੰਗ;
ਤੇ ਨਾ ਸੁਣੀ ਹੈ ਕਦੇ ਕਿਸੇ ਨੂੰ
ਆਪਣੀ ਅਵਾਜ਼।

ਇਥੇ ਜੂਨ ਦਾ ਕੋਹਲੂ ਗਿੜਦਾ
ਤੇ ਨੀਂਦਰ ਹਰ ਇਕ ਦੇ
ਨੈਣਾਂ ਵਿਚ ਸੁੱਕੀ।

ਜਾਂ ਮ੍ਰਿਗ-ਤ੍ਰਿਸ਼ਣਾ ਦੇ ਖੂਹ
ਨਾ ਲੱਜ ਤੇ ਨਾ ਡੋਲ
ਜਾਂ ਰੇਤ ਦੇ ਤੁਰਦੇ ਟਿੱਬੇ,
ਜਾਂ ਦੋ ਪੱਥਰਾ ਰਹੀਆਂ ਅੱਖਾਂ
ਉੱਡ ਚੁੱਕੇ ਨੇ ਜਿਹਨਾਂ ਵਿਚੋਂ
ਸੁਪਨੇ ਸਦਾ ਲਈ।

ਮੈਂ ਚੜ੍ਹਦੀ ਉਮਰੇ ਇਥੇ
ਹੋ ਚੁੱਕਾ ਹਾਂ ਬੁੱਢਾ;
ਜਦ ਬੁੱਢੀ ਹੋ ਚੁਕੀ ਉਮਰਾ
ਹਾਸਾ ਹੱਸੇ;
ਮਾਰੂਥਲ 'ਚ ਪੈਣ ਤਰੇੜਾਂ
ਤੇ ਤਰੇੜਾਂ 'ਚ ਧੱਸਦੇ ਜਾਂਦੇ
ਮਾਰੂਥਲਾਂ 'ਚ ਤੁਰ ਰਹੇ ਲੋਕ।

O

# ਇਕ ਸੁਵਾਲ

ਇਕ ਵੇਲ ਨਿਸ ਦਿਨ ਅੰਬਰ ਵਲ ਨੂੰ ਚੜ੍ਹਦੀ ਜਾਂਦੀ ਹੈ,
ਉਸ ਦੀ ਚੇਤਨਤਾ ਕਿਸੇ ਕਿਸੇ ਰੋਜ਼,
ਚਾਨਣੀ — ਨੀਲੇ ਥੋਥੇ ਦਾ ਪਿਆਲਾ ਵੀ ਭਰ ਛੱਕਦੀ ਹੈ —
ਆਪਣੀ ਸੁੰਦਰਤਾ ਨੂੰ ਆਪਣੇ ਜੁਸੇ 'ਚੋਂ
ਉਪਜੇ ਕਿਰਮਾਂ ਤੋਂ ਨਵਿਰਤ ਕਰਨ ਲਈ;
ਤਾਂਕਿ ਉਹ ਸਰ ਸਬਜ਼ ਘੁੰਡ ਕੱਢੀ,
ਸਾਡੇ ਵੇਹੜੇ ਦੀ ਮਤਵਾਲੀ ਟਹਿਕ ਬਣੀ ਰਹੇ ਸਦਾ,
ਹਰੇਕ ਨਵੀਂ ਤਕਣੀ ਲਈ ਇਕ ਚੁੰਮਣੀ ਲੀਕ!

ਪਰ ਮੈਂ ਆਪਣੇ ਸ਼ਬਦਾਂ ਦੀ ਸ਼ੁਧਤਾ ਲਈ,
ਕਦੀ ਤੈਨੂੰ ਚੇਤੇ ਵੀ ਨਹੀਂ ਕਰਦਾ ਹਾਂ;
ਤੇ ਫਿਰ ਵੀ ਮੇਰੀ ਮਨੋ-ਬਿਰਤੀ ਕਿਉਂ —
ਪਹਾੜਾਂ ਨੂੰ ਜਾਂਦੇ ਵਲਦਾਰ ਰਸਤਿਆਂ ਨੂੰ ਵੇਖਦੀ ਹੈ;
ਮਾਰੂ-ਦਰਿਆਵਾਂ ਦੇ ਕਾਲੇ ਪਾਣੀਆਂ ਉਤੇ ਉਚੇ ਬੰਧ ਉਸਾਰਦੀ ਹੈ,
ਕੱਪਰਾਂ ਨੂੰ ਰਿੱੜਕ ਕੇ ਸ਼ਕਤੀ ਕਢਦੀ ਹੈ
ਚਿੱਟੇ ਉਡਣ ਖਟੋਲਿਆਂ ਤੇ ਬੈਠ ਕੇ ਟਹਿਲਦੀ ਹੈ;
ਤੇ ਗੁਲਾਬਾਂ, ਕਲੀਆਂ, ਸਰੂਆਂ ਤੇ ਫੁਹਾਰਿਆਂ 'ਚ
ਸੋਨ-ਤਿਲੇ ਨਾਲ ਕਢੇ ਭਾਰੇ ਭਾਰੇ ਬਸਤਰ ਪਹਿਨ ਕੇ ਖੜ੍ਹਦੀ ਹੈ?
ਕਿਉਂਕਿ ਮੈਂ ਤੇਰੇ ਬੰਧਨ-ਮੁਕਤ ਪਿਆਰ 'ਚੋਂ
ਪੈਦਾ ਹੋਇਆ ਹਾਂ?
ਸ਼ੇਖ-ਚਿਲੀ ਤਾਂ ਕੁਝ ਵੀ ਉਸਾਰ ਸਕਦਾ ਹੈ
ਪਰ ਤੇਰੀ ਮੇਹਰ ਤੋਂ ਬਿਨਾਂ
ਕਿਸੇ ਬਾਟੇ 'ਚ ਤਿਆਰ ਕੀਤਾ ਅੰਮ੍ਰਿਤ ਵੀ
ਜਲ ਛਲਾਵਾ ਲਗਦਾ ਹੈ।



# ਰਿਸ਼ੀ-ਪ੍ਰੇਮ

ਰਿਸ਼ੀ ਪਿਆਰ ਕਰਦਾ
ਆਪਣੀ ਸਮਾਧੀ 'ਚ ਬੈਠੇ ਛੋਹਰ ਨੂੰ,
ਜੋ ਪਾਲੀ
ਮੱਝਾਂ ਗਾਵਾਂ ਦੇ ਇਕ ਵੱਗ ਦਾ!

ਛੋਹਰ ਨਚਾਵੇ ਕਦੀ
ਪਾਰੇ ਵਾਂਗ ਡਲ੍ਹਕਦੀਆਂ
ਲਹਿਰਾਂ ਤਲਾਬ ਦੀਆਂ
ਪਿਪਲ ਹੇਠ ਬੈਠੀ ਮੁਰਲੀ ਵਜਾ,
ਜਿਹੜੀਆਂ ਨਾਚ ਕਰਨ ਹਨ ਆਉਂਦੀਆਂ
ਨੀਲੇ-ਰੰਗ-ਮੰਚ ਤੇ
ਹਵਾ ਦੇ ਹੱਥਾਂ 'ਚੋਂ ਡਿਗ!
ਤੇ ਜਾਂ ਚੁੰਘੇ ਕਦੀ
ਕਿਸੇ ਗਾਂ ਲਵੇਰੀ ਨੂੰ!
ਤੇ ਗਾਂ ਖੜੀ
ਕੰਨ ਹਿਲਾਉਂਦੀ ਰਹੇ ਪਿਆਰ 'ਚ!

ਪੁੰਨ : ਪੁੰਨ : ਕਹਿ ਪੱਤੇ ਪਿਪਲ ਦੇ ਜਦ ਖੜਕਦੇ ਦੁਪਹਿਰੇ
ਤਾਂ ਛੋਹਰ ਸੌਂ ਜਾਂਦਾ ਤਨੇ ਤੇ ਸਿਰ ਟਕਾ
ਤੇ ਵੱਗ ਵੀ ਬਹਿ ਜਾਂਦਾ ਛਾਂ ਵਿਚ!
ਤਾਂ ਰਿਸ਼ੀ ਉਸ ਵੇਲੇ ਲਾਈ ਸਮਾਧੀ
ਬੈਠਾ ਬੈਠਾ ਹੋ ਜਾਂਦਾ ਅਲੋਪ
ਤੇ ਟਹਿਲਣ ਲਗ ਜਾਂਦਾ

ਪਊਏ ਖੜਕਾਰਦਾ
ਪਿਪਲ ਦੇ ਤਨੇ ਹੇਠ ਪਸਰੇ ਜੰਗਲ ਵਿਚ ਜਾ!

ਪਿਪਲ ਜਿਹਦੇ ਤਨੇ ਤੇ ਪਿੰਡ ਦੀਆਂ ਸਵਾਣੀਆਂ
ਰੋਜ਼ ਸੁਭਾ ਕੱਚੀ ਲੱਸੀ ਆ ਪਾਉਂਦੀਆਂ
ਤੇ ਨਾਲੇ ਹਰੀਆਂ, ਗੁਲਾਬਾਂ ਦੇ ਫੁਲਾਂ ਦੀਆਂ ਪਤੀਆਂ!
ਪਰ ਉਹ ਨਾ ਜਾਣਦੀਆਂ
ਕਿ ਪਿਪਲ ਦੇ ਤਨੇ ਹੇਠ
ਇਕ ਸੰਘਣਾ ਜੰਗਲ ਪਸਰਿਆ ਹੈ!

ਤੇ ਜਦ ਸੁਤੇ ਛੋਹਰ ਨੂੰ
ਉਹਦੇ ਹਾਣ ਦੀ ਇਕ ਕੁੜੀ ਆ ਜਗਾਉਂਦੀ :
"ਉਠ ਵੇ!
ਆਥਣਾਂ ਪੈ ਗਈਆਂ,
ਕੁਝ ਵੱਗ ਦੀ ਸੁਰਤ ਕਰ!"
ਤਾਂ ਰਿਸ਼ੀ ਤਨੇ ਹੇਠ ਪਸਰੇ ਜੰਗਲ 'ਚੋਂ ਨਿਕਲਕੇ
ਬਾਹਰ ਆ ਪਰਗਟ ਹੁੰਦਾ
ਸਮਾਧੀ ਲਾ ਲੈਂਦਾ।



## ਚਿੜੀਆਂ

ਮੈਂ ਆਇਆ ਹਾਂ ਉਸ ਜੰਗਲ 'ਚੋਂ ਬਾਹਰ
ਲੱਗੀ ਹੈ ਜਿਸਨੂੰ ਅੱਗ
ਮੈਂ ਅੱਗ ਦੇ ਦਰਿਆ ਵਿਚੋਂ ਫੜੀਆਂ ਨੇ ਚਿੜੀਆਂ
ਮੈਂ ਇਹਨਾਂ ਚਿੜੀਆਂ ਨੂੰ
ਵੱਖੋ ਵੱਖਰੇ ਰੰਗਾਂ ਵਿਚ ਦੇਂਦਾ ਹਾਂ ਰੰਗ;
ਤੇ ਫਿਰ ਦਿੰਦਾ ਹਾਂ ਹਵਾ 'ਚ ਉਡਾ;
ਹਾਂ, ਮੈਂ ਇਹ ਵੀ ਜਾਣਦਾ
ਲੋਕ ਚੇਹਰਾ ਮੇਰਾ ਮਨਹੂਸ
ਨਹੀਂ ਚਾਹੁੰਦੇ ਘਰੀਂ ਆਪਣੇ ਵੇਖਣਾ
ਕਿਉਂਕਿ ਮੈਂ ਹੋ ਗਿਆ ਹਾਂ
ਜਦੋਂ ਬਾਹਰਾ ਚੁੱਪ
ਪਰ ਮੇਰੇ ਬੁਲ੍ਹ ਤੇ ਜੀਭ
ਉਸ ਜੰਗਲ 'ਚ ਸੜ ਗਏ ਸਨ।

O

# ਸੀਨਾ

ਖ਼ਲਕਤ ਆਖਰੀ ਬੁਝਾਰਤ ਪਾ ਕਦ ਦੀ ਸੌਂ ਚੁਕੀ ਸੀ;
ਰੂੜੀਆਂ ਉਤੇ ਭੌਂਕਦੇ ਕੁਤੇ ਹੁਣ ਊਂਘ ਰਹੇ ਸਨ;
ਤੇ ਪੁੰਨਿਆਂ ਦੀ ਰਾਤ ਤਾਰਿਆਂ ਦੀ ਛੜੀ ਫੜੀ
ਧਰਤੀ ਦਾ ਪਹਿਰਾ ਦੇ ਰਹੀ ਸੀ!

ਪਿੰਡ ਦੇ ਬਾਹਰਵਾਰ ਇਕ ਨਿੱਕਾ ਘਰ
ਇਕੱਲਾ ਬੁਕਲ ਮਾਰੀ ਬੈਠਾ ਸੀ;
ਵੇਹੜੇ 'ਚ ਬੱਧੇ ਡੰਗਰਾਂ ਦੀਆਂ ਗਲ ਦੀਆਂ ਟੱਲੀਆਂ ਚੁਪ!
ਸਿਆਲ ਦੀ ਰਾਤ ਅੱਧੀ ਲੰਘ ਚੁੱਕੀ ਸੀ!

ਘਰ ਅੰਦਰ ਮਾਂ ਇਕ ਬੱਚੇ ਨੂੰ ਲੋਰੀ ਦੇਂਦੀ ਸੁਣੀਂਦੀ ਸੀ!
ਬੱਚਾ ਪਿਛਲੇ ਪੌਣੇ ਘੰਟੇ ਤੋਂ ਘੂਕ ਨੀਂਦ ਪਿਆ ਮਾਣਦਾ ਸੀ;
ਪਰ ਮਾਂ ਬੱਚੇ ਦੀ ਨੀਂਦ ਤੋਂ ਬੇਧਿਆਨੀ
ਅਜੇ ਵੀ ਲੋਰੀ ਦੇ ਰਹੀ ਸੀ!

ਇਕ ਇਕ ਨਿੱਕਾ ਸੁਪਨਾ;
ਬਚੇ ਦੇ ਬੁਲ੍ਹਾਂ 'ਚ ਮੁਸਕਰਾਹਟ ਭਰਦਾ ਲੰਘਦਾ,
ਤੇ ਬਚੇ ਦੀਆਂ ਗੋਲ ਗਲ੍ਹਾਂ ਤੇ
ਕਈ ਰੰਗ ਆ ਟਪਕਦੇ!

ਮੁਟਿਆਰ ਮਾਂ ਦਾ ਇਕ ਥਣ ਨੰਗਾ ਸੀ;
ਤੇ ਢੋਹੀ ਬਾਰੀ ਦੀ ਝੀਤ 'ਚੋਂ,
ਇਕ ਦੁਧ ਵਰਗੀ ਚਿਟੀ ਚਾਨਣੀ ਦੀ ਝਰਦੀ ਕਿਰਨ
ਉਸਦੇ ਇਸ ਨਰੋਏ ਥਣ ਉਤੇ ਪੈਕੇ
ਇਸ ਨੂੰ ਦੋ ਭਾਗਾਂ 'ਚ ਵੰਡਦੀ ਚੀਰ ਰਹੀ ਸੀ।

ਮੰਜੀ ਦੇ ਨਾਲ ਲਗਦੀ ਬਾਰੀ ਦਾ ਤਖਤਾ
ਉਹ ਲੇਟੀ ਲੇਟੀ ਪਈ ਹੀ ਖੋਲ੍ਹਦੀ;
ਤੇ ਦੂਰ ਤਕ ਚਾਨਣੀ ਵਿਚ ਸੁਤੇ ਪਏ ਰਾਹ ਨੂੰ
ਉਠਕੇ ਕੁਝ ਪਲ ਵੇਖਦੀ
ਤੇ ਫਿਰ ਤਖਤਾ ਢੋਹ ਕੇ ਲੇਟ ਜਾਂਦੀ!

ਕਿੰਨੀ ਰਾਤ ਤਕ ਚਿਟਕਨੀ ਲਗਣ ਤੋਂ ਬਗੈਰ
ਬਾਰੀ ਦਾ ਤਖਤਾ ਵੱਜਦਾ ਰਿਹਾ,
ਤੇ ਆਸਤਾ ਆਸਤਾ ਚੋਰਾਂ ਦੇ ਪੈਰਾਂ ਵਾਂਗ ਤੁਰਦਾ
ਕਈ ਵਾਰ ਖੁਲ੍ਹਦਾ ਰਿਹਾ!

ਮੁਟਿਆਰ ਮਾਂ ਦੀਆਂ ਫਿਰ ਪਲਕਾਂ ਭਾਰੀਆਂ ਹੋ
ਆਪਣੇ ਆਪ ਜੁੜ ਗਈਆਂ;
ਤੇ ਉਸਦਾ ਥਣ ਨੰਗਾ ਹੀ ਪਿਆ ਰਿਹਾ!

੨.

ਬਾਲ ਜਾਗ ਕੇ ਆਪਣੇ ਆਪ ਨਾਲ ਹੱਸਦਾ
ਸੁਤੀ ਮਾਂ ਦੇ ਨੰਗੇ ਥਣ ਉਪਰ ਹੱਥ ਰਖਕੇ
ਥਣ ਨੂੰ ਆਪਣੇ ਨਿਕੇ ਹੱਥ ਨਾਲ
ਥਾਪੜਣ ਲਗ ਪਿਆ!

ਬਾਲ ਦੇ ਹੱਥ ਦੀ ਥਪਕੀ ਨਾਲ
ਮਾਂ ਤ੍ਰਬਕ ਕੇ ਉਠ ਪਈ;
ਬਾਹਰ ਪ੍ਰਭਾਤ ਹੋ ਚੁਕੀ ਸੀ!

ਮਾਂ ਨੇ ਖਿੜਕੇ ਛੋਟੀਆਂ ਬੁਲ੍ਹੀਆਂ ਵਿਚ
ਥਣ ਦੀ ਚੂਚੀ ਪਾ ਦਿਤੀ;
ਤੇ ਭੁਖਿਆਂ ਮੰਗਤਿਆਂ ਵਾਂਗ,
ਰਾਤ ਦੇ ਉਤਰਕੇ
ਮਾਂ ਦੀ ਛਾਤੀ 'ਚ ਇਕੱਠੇ ਹੋਏ ਪਿਆਰ ਨੂੰ
ਡੀਕ ਲਾ ਬਾਲ ਚੁੰਘਣ ਲਗ ਪਿਆ
ਪਚਾ ਕੇ ਮਾਰ!



# ਰੁੱਖਾਂ ਦੀਆਂ ਛਾਵਾਂ ਹੇਠ

ਬਾਲੜੀ ਕੁੜੀ
ਸਿਰ 'ਤੇ ਫੁੱਲਾਂ ਵਾਲਾਂ ਰੁਮਾਲ ਬੰਨ੍ਹੀਂ
ਜੰਗਲ ਦੇ ਰੁੱਖਾਂ ਹੇਠ, ਜੰਗਲ ਦੀਆਂ ਛਾਵਾਂ ਹੇਠ
ਗਾਉਂਦੀ ਫਿਰਦੀ, ਤੇ ਰੁੱਖਾਂ ਤੋਂ ਪੰਛੀ ਉਡਾਉਂਦੀ!

ਕੋਈ ਇਹਨੂੰ ਹੋੜਦਾ ਨਹੀਂ
ਕੋਈ ਇਹਨੂੰ ਵਰਜਦਾ ਨਹੀਂ
ਕਿਸਦੀ ਬਖਸ਼ੀ ਇਹਨੂੰ ਜਗੀਰ :
ਰੁੱਖ ਇਹਦੇ ਮਾਂ ਪਿਉ
ਰੁੱਖ ਇਹਦੇ ਭੈਣ ਭਰਾ
ਰੁੱਖਾਂ ਗਲ ਲਿਪਟੀਆਂ ਵੇਲਾਂ, ਇਹਦੀਆਂ ਸਹੇਲੀਆਂ,
ਰੁੱਖਾਂ 'ਚ ਪਲ ਬਾਲੜੀ ਹੋਈ,
ਰੁੱਖ ਬੇਨਾਮ, ਉੱਚੇ ਤੇ ਵੰਨ ਸੁਵੰਨੇ
ਸਿਰ ਸਿਰਾਂ 'ਚ ਫਸਾ ਖਲੋਤੇ
ਕਦੀ ਹੱਥ ਹੱਥਾਂ 'ਚ ਪਾ ਚੰਘਿਆੜਣ,
ਦਿਨ ਉੱਚੀਆਂ ਝੁੰਡਾਂ ਵਿਚੋਂ ਲਗਦਾ,
ਰਾਤ ਦੇ ਤਾਰੇ ਕੇਰਦਾ :

ਪੱਤਿਆਂ ਦੇ ਹਾਰ ਪਰੋਂਦੀ
ਸਾਵੇ, ਪੀਲੇ, ਖੜ ਖੜ ਕਰਦੇ ਸੁੱਕੇ
ਆਪੇ ਆਪਣੇ ਗਲੇ ਪਾ ਨੱਚਦੀ,
ਇਹ ਗਾਉਂਦੀ ਹੀ ਰਹਿੰਦੀ

ਰੁੱਖ ਦੀਆਂ ਛਾਵਾਂ ਹੇਠ
ਰੋਂਦੀ ਤਣਿਆਂ ਦੇ ਗਲ ਲੱਗ ਕੇ,
ਸੀਆ ਸੇਕਦੀ
ਬ੍ਰਿਛਾਂ ਦੀਆਂ ਚੋਟੀਆਂ 'ਤੇ ਬਹਿ
ਛਾਵਾਂ ਉਪਰ ਲੇਟ
ਗਿਟਕਾਂ ਦੀਆਂ ਪੀਪਣੀਆਂ ਵਜਾਉਂਦੀ,
ਇਹ ਤਾਂ ਸੌਂਦੀ ਨਹੀਂ ਦਿਨ ਰਾਤ,
ਨਸਦੀ ਫਿਰੇ ਰੁੱਖਾਂ ਦੀਆਂ ਛਾਵਾਂ ਹੇਠ
ਫਿਰਦੀ ਗੌਂਦੀ ਰੁੱਖਾਂ ਹੇਠ
ਗਾਵੇ ਕੀ ਕਿਸੇ ਨਾ ਸਾਰ ਕੋਈ
ਗਾਵੇ ਕਿਸੇ ਅਗਿਆਤ ਭਾਸ਼ਾ ਵਿਚ ਗੀਤ
ਪੰਛੀ ਉਡਾਉਂਦੀ, ਸੀਟੀਆਂ ਮਾਰਦੀ :

ਨਾ ਡਰਦੀ ਕਿਸੇ ਤੋਂ
ਨਾ ਡਰਾਉਂਦੀ ਕਿਸੇ ਨੂੰ
ਪਰ ਇਹਦੇ ਜੰਗਲ 'ਚ ਕੋਈ ਨਹੀਂ ਵੜਦਾ
ਤੇ ਨਾ ਕੋਈ ਇਹਦਾ ਪੱਤਾ ਤੋੜ ਸਕਦਾ,
ਇਹ ਇਕ ਵਾਰ ਵੱਡੀ ਹੋਈ
ਮੁੜਕੇ ਵਧੀ ਨਹੀਂ
ਕਈ ਵਰ੍ਹੇ ਹੋ ਗਏ
ਅਜੇ ਵੀ ਬਾਲੜੀ ਦੀ ਬਾਲੜੀ
ਇਹ ਦੀਆਂ ਮੇਢੀਆਂ ਵੀ ਉਹੋ ਰਹਿੰਦੀਆਂ
ਇਹਦੀ ਫਰਾਕ ਵੀ ਉਹੋ ਰਹਿੰਦੀ
ਇਹ ਗਾਉਂਦੀ ਹੀ ਰਹਿੰਦੀ
ਰੁੱਖਾਂ ਦੀਆਂ ਛਾਵਾਂ ਹੇਠ।



# ਨਦੀ

ਸੀਟੀਆਂ ਮਾਰਦੀ ਉਡੇ ਨਦੀ ਵਿਚ ਰੇਤ,
ਜਾਂ ਨਦੀ ਦੇ ਵਾ-ਵਰੋਲਿਆਂ ਵਿਚ ਉਡਣ ਲੀੜੇ ਸੁਰੰਗੇ-ਰੰਗ ਬਰੰਗੇ।
ਕਿਧਰ ਗਏ ਉਹ ਦਿਨ ਜਦ ਮੁਟਿਆਰਾਂ ਕੰਢਿਆਂ ਉਪਰ,
ਲਾਹ ਕੇ ਸਿਲਮੇ ਸਿਤਾਰੇ ਜੜੇ ਫੁਲਾਂ ਬੂਟੀਆਂ
ਜਾਂ ਧਾਰੀਆਂ ਵਾਲੇ ਵਸਤਰ ਰੰਗ ਬਰੰਗੇ ਲੀੜੇ ਸੁਰੰਗੇ
ਹੋ ਨੰਗੀਆਂ ਸਨ ਨਹਾਉਂਦੀਆਂ।
ਚੁੱਭੀਆਂ ਤੇ ਤਾਰੀਆਂ ਲਾ ਫੜ ਫੜ ਪਾਣੀ ਨੂੰ ਘੁਟ ਘੁਟ
ਲਾਉਂਦੀਆਂ ਹਿਕੜੀਆਂ ਨਾਲ
ਮਲਦੀਆਂ ਪਿੰਡੇ ਆਪਣੇ ਧੁੱਪ ਦੀਆਂ ਫੁਟੀਆਂ ਨਾਲ
ਚੁੰਮਦੀਆਂ ਨਸਦੀ ਨਦੀ ਨੂੰ ਬੁਲ ਤੱਤੇ ਤੱਤੇ ਪਿਆਸੇ ਪਿਆਸੇ ਛੁਹਾ
ਆਲੇ ਭੋਲੇ ਘੁੱਗੂ-ਘੋੜੇ ਵੇਚਣ ਵਾਲੀ,
ਸਿਰ ਉਪਰ ਮਿੱਟੀ ਦੀਆਂ ਬਾਜੀਆਂ ਦੀ ਖਾਰੀ ਚੁਕੀ,
ਸਰੰਦਾਂ ਵਜਾਉਂਦੀ ਉਦੋਂ ਵੀ ਸੀ ਲੰਘਦੀ ਨਦੀ ਤੱਟ ਤੋਂ ਨਚਦੀ, ਗਾਉਂਦੀ,
ਜਾ ਕਦੀ ਆਉਣੇ ਵਗ ਪਸ਼ੂਆਂ ਦੇ,
ਰੇਤ ਠੰਢੀ ਉਪਰ ਖੜ ਕੇ ਤੱਕਣ ਨੀਲ ਅਕਾਸ਼ਾਂ ਵੰਨੀ
ਤੇ ਨਦੀ ਵਿਚਾਰੀ ਪੈੜ ਵੱਗ ਦੀ ਲਾ ਛਡਦੀ ਸੀ ਹਿੱਕ ਨਾਲ ਘੁੱਟ ਕੇ।
ਆਲੇ ਭੋਲੇ ਘੁੱਗੂ-ਘੋੜੇ ਵੇਚਣ ਵਾਲੀ,
ਸਿਰ ਉਪਰ ਮਿੱਟੀ ਦੀਆਂ ਬਾਜੀਆਂ ਦੀ ਖਾਰੀ ਚੁਕੀ,

ਸਰੰਦਾਂ ਵਜਾਉਂਦੀ ਹੁਣ ਵੀ ਲੰਘੇ ਨਦੀ ਤੱਟ ਤੋਂ ਨਚਦੀ, ਗਾਉਂਦੀ
ਹੁਣ ਵੀ ਵਾ-ਵਰੋਲੇ ਬਾਲੂ ਨਦੀ ਦੇ ਉਡਦੇ ਰਹਿੰਦੇ
ਵਿਚ ਉਹਨਾਂ ਦੇ ਅਜੇ ਵੀ ਉਡਦੇ ਲੀੜੇ ਸੁਰੰਗੇ ਰੰਗ ਬਰੰਗੇ
ਜਾਂ ਬਾਲੂ ਨਦੀ ਵਿਚ ਭੌਂਦਾ ਫਿਰਦਾ
ਪਾਗਲਾਂ ਹਾਰ ਇਕ ਘੋੜ ਸਵਾਰ
ਜੋ ਤੇਜ਼ ਧਾਰ ਨਦੀ ਦੇ ਉੱਤੇ ਕਦੀ ਕਰਦਾ ਸੀ ਨੇਜ਼ਾ-ਬਾਜ਼ੀ।



# ਇਕ ਗੀਤ ਇਕ ਸਾਈਕਲ

ਮੈਂ ਹਾਂ, ਤੇ ਮੇਰਾ ਇਹ ਸਾਈਕਲ
ਜੋ ਲੈ ਆਇਆ ਹੈ ਮੈਨੂੰ ਧਰਤੀ ਦੀ ਪੀਢੀ 'ਗੁਰੂਤਾ' ਤੋਂ ਬਾਹਰ
ਜਾਂ ਚਹੁੰ ਕੂੰਟੀ ਧੁੰਦ ਭਰੀ ਸੁੰਨ ਮਸਾਨ ਰਾਤ
ਤੇ ਜਾਂ ਇਹ ਇਕਲਾਪਾਂ ਸਫ਼ਰ...
ਮੈਂ ਜਦ ਇਕੱਲੇਪਣ
ਤੇ ਇਸ ਚੁੱਪ ਰਾਤ ਤੋਂ ਹਾਂ ਡਰਦਾ
ਤਾਂ ਗੁਨਗੁਨਾਉਂਦਾ ਹਾਂ ਇਕ ਗੀਤ
ਜਿਵੇਂ ਮੜ੍ਹੀਆਂ 'ਚੋਂ ਪ੍ਰੇਤ ਤਕਕੇ ਅੱਧੇ ਜਲਦੇ ਮੁਰਦੇ ਦਾ
ਡਰ ਕੇ ਭੱਜਿਆ ਮੁੰਡਾ
ਬੈਠਾ ਡਰਨੇ ਦੀ ਛਾਵੇਂ,
ਹੌਂਕ ਰਿਹਾ ਹੋਵੇ ਸਾਹਾਂ ਨਾਲ...
ਮੇਰੇ ਚਾਰ ਚੁਫੇਰੇ ਜਾਂਦੀ ਹੈ ਜਿੱਥੋਂ ਤਕ ਮੇਰੀ ਨਜ਼ਰ
ਸੰਘਣੀ ਸੁੰਨ ਚੁੱਪ ਹੈ,
ਤੇ ਮੈਂ ਡੁਬਦੇ ਟਾਪੂ ਹਾਰ
ਪੋਟਾ ਪੋਟਾ ਹਰ ਪਹਿਰ
ਇਸ ਵਿਚ ਜਾ ਰਿਹਾ ਹਾਂ ਖੁਰਦਾ
ਇਕ ਟੁੱਟੇ ਫੁੱਟੇ ਸ਼ਬਦਾਂ ਦਾ ਇਕ ਟੁੱਟਾ ਫੁੱਟਾ ਗੀਤ...
ਮੈਂ ਹਾਂ, ਤੇ ਮੇਰਾ ਇਹ ਸਾਈਕਲ
ਹੋ ਜਾਂਦਾ ਕਦੀ ਜੋ ਪੰਚਰ, ਜਾਂ ਜਾਵੇ ਨਿਕਲ ਫੂਕ
ਜਾਂ ਰਿੜ੍ਹਦਾ ਹੈ ਦੇ ਕੇ ਟਾਇਰ ਵਿਚ ਪੱਚਰ...
ਬਹੁਤ ਪਿੱਛੇ ਰਹਿ ਗਈ ਧਰਤੀ ਚੰਨ, ਤਾਰੇ ਤੇ ਸੂਰਜ,
ਮੈਂ ਹਾਂ ਤੇ ਮੇਰਾ ਇਹ ਖ਼ਲਾਅ ਵਿਚ ਲਟਕਿਆ ਸਾਈਕਲ,

ਜਾਂ ਟੁੱਟੇ ਫੁੱਟੇ ਸ਼ਬਦਾਂ ਦਾ ਇਕ ਟੁੱਟਾ ਫੁੱਟਾ ਗੀਤ
ਜਿਸ ਨੂੰ ਮੈਂ ਗੁਨਗੁਨਾਉਂਦਾ
ਜੋ ਨੌਕਾ ਹਾਰ
ਮੇਰਾ ਘਰ ਤੇ ਬਾਹਰ...
ਛੱਡੋ ਪਰ੍ਹਾਂ ਧਰਤੀ ਦੀ ਗੱਲ
ਧਰਤੀ ਜੋ ਬੰਦੇ ਖਾਣੀ,
ਧਰਤੀ ਜਿੱਥੇ ਮੈਨੂੰ ਕੁਝ ਆਵਾਜ਼ਾਂ ਤੇ ਪਰਤੀਕਾਂ
ਜਾਂ ਕੁਝ ਤਸਵੀਰਾਂ ਤੇ ਚਿੰਨ੍ਹਾਂ
ਖਾਧਾ ਸੀ ਘੁਣ ਵਾਂਗ;
ਧਰਤੀ, ਜਿੱਥੇ ਮੈਂ ਡੀਕ ਲਾ ਪੀਤੀ ਅਵਾਜ਼,
ਤੇ ਉਡਾਇਆ ਸੀ ਲੋਕਾਂ ਮੇਰੀ ਚੁੱਪ ਦਾ ਮਜ਼ਾਕ;
ਛੱਡੋ ਇਸ ਚੰਦਰੀ ਧਰਤੀ ਦੀ ਗੱਲ
ਉਸ 'ਤੇ ਮੇਰਾ ਕੋਈ ਪਿਰਾਮਿਡ ਨਹੀਂ...
ਛੱਡੋ ਪਰ੍ਹਾਂ ਜਨਾਬ ਸਮੇਂ ਦੀ ਵੀ ਗੱਲ
ਸ਼ਾਇਦ ਸੰਸਾਰ ਵਿਚ
ਸਭ ਤੋਂ ਉਦਾਸ ਤੇ ਗੁਸਤਾਖ ਸੀ ਗੱਲ
ਘੜੀਆਂ ਦੀਆਂ ਘੁੰਮਦੀਆਂ ਸੂਈਆਂ,
ਤੇ ਜਨਾਬ ਸਮੇਂ ਇਸ ਤਰ੍ਹਾਂ ਸੀ ਖੋਰਿਆ ਸਾਨੂੰ
ਜਿਵੇਂ ਕੋਈ ਵਹਿੰਦੀ ਖਾਮੋਸ਼ ਨਦੀ
ਕਰ ਰਹੀ ਹੋਵੇ ਚੋਰੀ ਚੋਰੀ
ਅਛੋਪਲੇ ਜੇਹੇ ਧਰਤੀ ਦਾ ਕਟਾਅ;
ਤੇ ਸਾਡੇ ਸਮਿਆਂ ਦੇ ਆਉਣ ਤੋਂ ਹੀ ਪਹਿਲਾਂ
ਕੱਟ ਲਈਆਂ ਸਨ ਸਮੇਂ ਨੇ ਸਾਡੀਆਂ ਬਾਹਾਂ
ਤੇ ਖੋਹ ਲਏ ਸਨ ਸਾਥੋਂ ਸਾਡੇ ਹਥਿਆਰ,
ਤੇ ਮੈਂ ਚਿੱਥਦਾ ਦਾੜ੍ਹਾਂ ਹੇਠ ਆਪਣੇ ਸ਼ਬਦ
ਉੱਥੇ ਦੀ ਜ਼ਹਿਰੀਲੀ ਪੌਣ 'ਚ
ਨਾ ਜੀਊਂਦਾ ਸਾਂ ਨਾ ਮਰਿਆ...
ਤੇ ਉਥੇ ਜਨਾਬ
ਮੈਂ ਦਿਨਾਂ ਨੂੰ ਪੀਤਾ ਸੀ ਸਿਗਰਟਾਂ ਵਾਂਗ
ਤੇ ਧਰਤੀ ਲੱਗੀ ਸੀ ਇਕ ਰਾਖਦਾਨ

ਜਿਸ ਵਿਚ ਜਨਾਬ
ਮੈਂ ਦਿੱਤੀ ਸੀ ਝਾੜ ਇਹਨਾਂ ਦਿਨਾਂ ਦੀ ਰਾਖ
ਤੇ ਜਨਾਬ
ਲੋਕ ਜਿਵੇਂ ਕੱਚ ਦੇ ਮਰਤਬਾਨ ਵਿਚ ਤਰਦੀਆਂ ਮੱਛੀਆਂ,
ਤੇ ਦਿਵਸ ਰਾਤ
ਜਿਵੇਂ ਲੜਦੇ ਕੁੱਕੜ ਦੋ...
ਮੈਂ ਜਦੋਂ ਧਰਤੀ ਉਪਰ ਆਇਆ
ਤਾਂ ਇਕ ਮੁਸਕਾਨ ਸਾਂ,
ਤੇ ਜਦੋਂ ਹੋਇਆ ਵਿਦਾ
ਇਕ ਸਨਕੀ ਸਾਂ...
ਮੈਂ ਹਾਂ, ਤੇ ਮੇਰਾ ਖ਼ਲਾਅ 'ਚ ਲਟਕਿਆ ਇਹ ਸਾਈਕਲ
ਜਾਂ ਸਾਗਰ ਕੰਢੇ 'ਤੇ ਨਹਾਉਂਦੀਆਂ
ਨਟਖੱਟ ਮੁਟਿਆਰਾਂ ਦੀ ਯਾਦ,
ਆਉਂਦੀ ਸੀ ਜਿਨ੍ਹਾਂ ਦੇ ਜਿਸਮਾਂ ਵਿਚੋਂ
ਮਰੇ ਕੁੱਤਿਆਂ ਦੀ ਸੜਿਆਂਦ;
ਜਾਂ ਆਪਣੇ ਹੋਠਾਂ 'ਤੇ ਸੁੰਘੜਦਾ
ਮੈਂ ਇਕ ਟੁੱਟੇ ਫੁੱਟੇ ਸ਼ਬਦਾਂ ਦਾ
ਇਕ ਟੁੱਟਾ ਫੁੱਟਾ ਗੀਤ
ਜੋ ਮੇਰੇ ਕੰਨਾਂ ਤੱਕ ਨਹੀਂ ਪੁੱਜਦਾ
ਜਿਸ ਨੂੰ ਮੈਂ ਗੁਨਗੁਨਾਉਂਦਾ
ਜਦ ਲਗਦਾ ਇਕੱਲੇਪਣ ਤੋਂ ਡਰ
ਤੇ ਹੁੰਦਾ ਨਹੀਂ ਪਰਛਾਵਾਂ
ਆਪਣਾ ਹੀ ਆਪਣੇ ਕੋਲ...
ਮੈਂ ਹਾਂ, ਜਾਂ ਮੇਰਾ ਇਹ ਸਾਈਕਲ
ਜਾਂ ਚਹੁੰ ਕੂੰਟੀ ਧੁੰਦ ਭਰੀ ਸੁੰਨ ਮਸਾਨ ਰਾਤ
ਜਾਂ ਮੈਂ ਇਸ ਖ਼ਲਾਅ ਵਿਚ ਖੁਰ ਰਿਹਾ
ਟੁੱਟੇ ਫੁੱਟੇ ਸ਼ਬਦਾਂ ਦਾ
ਇਕ ਟੁੱਟਾ ਫੁੱਟਾ ਗੀਤ....



## ਗੁੱਡੇ

ਖੋਲ ਰਿਹਾ ਹਾਂ ਤੜਕਸਾਰ ਤੋਂ
ਪਾਈਆਂ ਗੁੰਝਲਾਂ ਮੈਂ...

ਪੈ ਗਈਆਂ ਤਰਕਾਲਾਂ
ਗੁੰਝਲਾਂ ਨਾ ਖੁੱਲੀਆਂ
ਨਾ ਇਹ ਡੋਰ ਸਵਾਹਰੀ ਹੋਈ...

ਕੰਨਾਂ 'ਚ ਸਾਰਾ ਦਿਨ
'ਬੋ ਕਾਟਾ' - 'ਬੋ ਕਾਟਾ' ਹੁੰਦੀ ਰਹੀ...

ਕਦੀ ਕਿਸੇ ਦਾ ਗੁੱਡਾ ਉੱਚਾ
ਕਦੀ ਕਿਸੇ ਦਾ ਨੀਵਾਂ...

ਜਾਂ ਅਸਮਾਨੀ ਚੜਦੇ
ਤੇ ਉਤਰਦੇ
ਗੁੱਡੇ, ਗੁੱਡੀਆਂ ਤੇ ਪਤੰਗਾਂ ਦੀ
'ਸਰ-ਸਰ' ਦੀ ਆਵਾਜ਼!



# ਧਰੂ ਤਾਰਾ

ਸੱਤਾਂ ਪਿਆਲਿਆਂ ਵਿਚ
ਤੇਰੇ ਉਤਰੇ ਸ਼ਬਦ ਘੁਲਦੇ ਰਹਿੰਦੇ ਹਨ ਡਲ੍ਹਕ ਡਲ੍ਹਕ ਕਰਦੇ;
ਤੇ ਇਹਨਾਂ ਸੱਤਾਂ ਤੋਂ ਪਰਾਂ ਹੇਠਾਂ ਨੂੰ
ਇਕ ਨਿਮਰਤਾ ਦਾ ਮਾਰਗ ਜਾਂਦਾ ਹੈ
(ਝੁੱਕ ਝੁੱਕ ਕੇ ਤੁਰਨਾ ਉਸ ਨੂੰ ਹੀ ਤੇ ਸਲਾਮ ਕਰਨਾ ਹੈ।)
— ਇਸ ਮਾਰਗ ਦੇ ਅੰਤਮ ਮੀਲ ਪੱਥਰ ਤੇ
ਝਮ ਝਮ ਕਰਦਾ ਧਰੂ ਪਿਆਲਾ ਹੈ;
ਤੇਰੇ ਇਕ ਹੋਰ
ਘੁਲਦੇ ਰਹਿੰਦੇ ਉਤਰੇ ਸ਼ਬਦ ਦਾ!

ਕਈ ਜਹਾਜ਼,
'ਹਨੇਰੇ ਦੇ ਸਾਗਰ' ਦੀਆਂ ਛੱਲਾਂ ਦੇ ਕੋੜੇ ਖਾਂਦੇ,
ਡਕੋ-ਡੋਲਿਆਂ 'ਚ ਫਸੇ ਭੁਲੇ,
ਇਸ ਦਿਸ਼ਾ ਦੀ ਸੇਧ ਫੜਦੇ ਹਨ; ਪਛਤਾਉਂਦੇ
ਤ੍ਰਿਸ਼ਣਾ ਦੇ ਟਾਪੂਆਂ ਦੀ ਸੈਰ ਨੂੰ ਠਿਲ;
ਤੇ ਫਿਰ ਇਨ੍ਹਾਂ ਅਸਰਾਲਾਂ (ਛੱਲਾਂ) ਦੇ ਟੱਢੇ ਹੜੱਪੂ-ਮੂੰਹਾਂ ਵਿਚ
ਬਰਛੇ ਮਾਰਨ ਲਗ ਪੈਂਦੇ ਹਨ ਪੂਰਾ ਤ੍ਰਾਣ ਲਾ;
ਤੇ ਇਹਨਾਂ ਨਾਲ ਜੂਝਦੇ ਅੰਤ ਵਿਜੈਈ ਬਣ ਜਾਂਦੇ ਹਨ
ਆਪਣਾ ਸਹੀ-ਘਰ, ਤੇ ਸਹੀ-ਤਟ ਲਭ ਕੇ।



# ਅਗਨ

ਹਨੇਰਾ ਪੈ ਗਿਆ ਤਾਂ ਕੀ
ਪੈਣ ਦੇ
ਤਕ ਤੂੰ ਹਿਕ 'ਚ ਉੱਚੀ ਉੱਚੀ ਬਲਦੀ ਅਗਨ
ਜਿਸਨੂੰ ਮੈਂ ਮਦਰਾ ਦੇ ਦਰਿਆ ਨਾਲ (ਪਿਆਲੇ) ਸਿੰਜਦਾ
ਕਈ ਲੋਕ ਇਸਦੇ ਰੁਮਕਦੇ ਪਲੇ ਦੀ ਓਟ 'ਚ ਆ ਕੇ ਖੜੋਤੇ ਹਨ
ਕੁਝ ਕਾਲਖ ਤੋਂ ਡਰਕੇ
ਕੰਬਦੇ ਕੁਝ ਠੰਡ ਤੋਂ।

ਮੈਂ ਪਹਾੜਾਂ ਤੇ ਸਾਗਰਾਂ ਨੂੰ ਇਕ ਛੜੱਪੇ ਟੱਪ ਜਾਂਦਾ ਹਾਂ,
ਮੈਂ ਸਭ ਸੂਰਜਾਂ ਤੇ ਧਰਤੀਆਂ ਨੂੰ ਅੱਗ ਲਾ ਕੇ ਜਗਾਉਂਦਾ ਹਾਂ,
ਮੈਂ ਹੀ ਉਹਨਾਂ ਮੋਖਿਆਂ (ਜਵਾਲਾਂ) ਦੇ ਢੱਕਣ ਖੋਲਦਾ ਹਾਂ
ਜਿਹਨਾਂ ਦੇ ਉਬਲਦੇ ਲਾਵੇ ਨੂੰ ਤਕਣ ਵਿਚ ਖੁਮਾਰ ਆਉਂਦਾ ਹੈ।
ਮੈਂ ਹੀ ਧਰਤੀਆਂ ਨੂੰ ਇਕ ਦੂਜੇ ਦੇ ਲਾਗੇ ਖਿਚ ਕੇ ਲਿਆਉਂਦਾ ਹਾਂ
ਤੇ ਕਦੀ ਦੂਰ ਲੈ ਜਾਂਦਾ ਹਾਂ
ਸੁਹਜ ਭਰੀਆਂ ਨਾ ਲੱਗਣ ਉੱਤੇ
ਇਕ ਦੂਜੇ ਨਾਲ ਟਕਰਾ ਤੋੜ ਦਿੰਦਾ ਹਾਂ
ਮੈਂ ਇਸਤਰੀ ਤੇ ਮਰਦ ਅੰਦਰ ਮਘਦੀਆਂ ਚੰਗਿਆੜੀਆਂ ਸੁਟਦਾ ਹਾਂ,
ਲੱਖਾਂ ਜੋੜੇ ਇਕ ਦੂਜੇ ਨਾਲ ਚਿਪਕ ਕੇ ਪਏ ਹਨ
ਕੋਈ (ਭੂਤਨਾ) ਅਲੱਗ ਨਹੀਂ ਕਰ ਸਕਦਾ
ਮੇਰਾ ਆਦਿ ਜੁਗਾਦਿ ਹੈ ਭੀ ਹੋਸੀ ਅਗਨ ਹੈ।

ਮੈਂ ਹੀ ਸਮੇਂ ਸਮੇਂ ਕ੍ਰਾਂਤੀਆਂ ਰਚਦਾ ਹਾਂ
'ਤੇ ਮਨੁੱਖ ਤੇ ਕੁਦਰਤ ਨੂੰ ਧੁੰਧੂਕਾਰ ਦੇ
ਜਾਲਿਆਂ 'ਚੋਂ ਬਾਹਰ ਕਢਦਾ ਹਾਂ।



# ਮੱਛੀਆਂ ਦਾ ਮੇਲਾ

ਚੰਨ ਚਾਨਣੀ ਵਿਚ ਜਵਾਰ ਭਾਟੇ ਵਾਲੀਆਂ ਰਾਤਾਂ ਦਾ ਆਖਰੀ ਜਸ਼ਨ ਹੈ,
ਹਾ! ਹਾ! ਪੀਓ ਯਾਰੋ, ਭਰ ਪਿਆਲੇ ਪੀਓ
ਘੋੜੇ ਅਜੇ ਤਕ ਨਹੀਂ ਪਰਤੇ!
ਤੇ ਅਸੀਂ ਗਾਈ ਜਾ ਰਹੇ ਹਾਂ ਗੀਤ, ਜਾਂ ਕਰ ਰਹੇ ਗੱਲਾਂ
ਸਾਡੇ ਸਿਰਾਂ ਉਪਰ ਲਟਕਦੇ ਉਹਨਾਂ ਦੇ ਤੋਬੜਿਆਂ ਨਾਲ,
ਜਾਂ ਸਾਡੇ ਪੈਰਾਂ ਹੇਠ ਪਲਮਦਾ ਘੋੜਿਆਂ ਦਾ ਜੂਠਾ ਕੀਤਾ ਪਾਣੀ
ਅਤੇ ਉਸ ਵਿਚ ਤਰ ਰਹੇ ਤਾਰਿਆਂ ਦੇ ਸਾਏ....

ਵੇਖੋ! ਮਧ-ਕੁੰਡ ਅਜੇ ਭਰਿਆ ਪਿਆ
ਗਹੁ ਨਾਲ ਤਕੋ ਇਹਦੇ ਵਿਚ ਅਜੇ ਤਾਂ ਚੇਹਰੇ ਆਪਣੇ ਦਿਸਦੇ
ਸਾਗਰ ਵਿਚਲੇ ਜਾਦੂਗਰ ਦੇ ਸਾਗਰ ਦੇ ਸ਼ੀਸ਼ੇ ਤੋਂ...
ਤੇ ਘੋੜੇ ਸਾਗਰ ਉਪਰ ਘਾਹ ਦੇ ਮੈਦਾਨਾਂ 'ਚ ਗਏ ਚਰਨ
ਅਜੇ ਤਕ ਨਹੀਂ ਪਰਤੇ!....
ਤੇ ਕਿਉਂ ਤੋੜਦੇ ਹੋ ਮੂਰਤਾਂ ਆਪਣੀਆਂ, ਲੂਣੇ ਸਾਗਰ ਵਿਚ ਜੋ ਖੁਰਦੀਆਂ
ਖਾਲੀ ਬੋਤਲਾਂ, ਖਾਲੀ ਡੱਬੇ, ਤੇ ਹੋਰ ਨਿਕਸੁਕ, ਸੈਨਟਰੀ ਟਾਵਲ
ਜਾਂ ਰਾਜਾ ਦੁੱਕੀ ਤਿੱਕੀ ਨਾਲ,
ਬੇਗਮ ਗੋਲੇ ਹੇਠ, ਦਹਿਲਾ ਨਹਿਲੇ ਨਾਲ
ਸੱਤੀ ਅੱਠੀ ਨਾਲ, ਜੋਕਰ ਯੱਕੇ ਨਾਲ....

ਜਸ਼ਨ ਦੇ ਸ਼੍ਰੀ-ਗਣੇਸ਼ ਵੇਲੇ ਤੋਂ
ਬਾਹਾਂ ਵਿਚ ਬਾਹਾਂ ਪਾਈ ਨ੍ਰਿਤ ਕਰਦੀਆਂ ਜਲ-ਪਰੀਆਂ
ਹੁਣ ਥਕ ਟੁਟ ਮਦਹੋਸ਼ ਹੋ ਬਾਹਾਂ ਮੇਰੀਆਂ 'ਚ ਪਈਆਂ।....
ਕਾਮਣਹਾਰੀਆਂ ਦੇ ਮੂੰਹਾਂ 'ਤੇ ਮਧ ਦੇ ਛਿਟੇ ਮਾਰੋ!

ਤੇ ਟੁਟ ਕਿਰ ਗਈਆਂ ਸੁਰਾਹੀਆਂ
ਨਾਜ਼ਕ ਹੱਥਾਂ ਵਿਚੋਂ ਡਿਗ ਸਾਗਰ ਦੇ ਫਰਸ਼ 'ਤੇ!
ਸਾਡੇ ਵਸਤਰ ਕਿਥੇ ਹਨ?... ਗਰ ਚੁਕੇ ਜਾਂ ਗੁੰਮ...
ਤੇ ਚੰਦਰਮਾ ਮੇਰੀਆਂ ਲੱਤਾਂ ਵਿਚ ਪਿਆ ਫਿਸਲੇ!
ਪਿਆਨੋ-ਵਾਦਕ ਦੀਆਂ ਸੁਰਾਂ ਥੱਕ ਬੇਸੁਰ ਹੋਈਆਂ...
ਹਾ! ਹਾ! ਤਾੜੀ ਮਾਰੋ....
ਹਾਰ ਗਿਆ ਜੇ ਇਹ ਵੀ ਅੱਜ ਪਲਾਸਟਕ ਦੀਆਂ ਕਲਾਈਆਂ ਵਾਲਾ
ਕਿਧਰ ਗਿਆ ਤੇਰਾ ਮੀਟਰੋ ਪੋਲਸ
ਜਦ ਰਾਤ ਨੂੰ ਵੇਖ ਕੇ ਅਕਾਸ਼ ਦੇ ਤਾਰੇ ਸੈਂ ਕਹਿੰਦਾ,
"ਇਹ ਰੱਬ ਦੇ ਮਹਾਂ-ਨਗਰ ਦੇ ਹੋਟਲਾਂ, ਘਰਾਂ ਤੇ ਸੜਕਾਂ ਦੀਆਂ ਹਨ ਬੱਤੀਆਂ!"

ਮੈਂ ਤੇ ਮੇਰੀ ਮਾਂ ਬਣੇ ਬਿਜਲੀ ਦੇ ਖੰਭੇ
ਉਡੀਕਦੇ ਸਾਂ ਘੋੜਿਆਂ ਦੇ ਟਾਪਾਂ ਦੀ ਆਵਾਜ਼
ਤੇ ਸਾਡੇ ਸਾਹਮਣੇ ਹੀ ਜਾਵੇ ਪੈ ਬ੍ਰਹਿਮੰਡ 'ਤੇ ਰਾਤ,
ਜਦ ਇਕ ਦੂਜੇ ਦੇ ਚਿਹਰੇ ਨਾ ਦਿਸਦੇ ਸਾਨੂੰ ਤਾਂ ਪੁਛਦੇ ਤਾਰਾਂ ਥਾਣੀਂ,
"ਕਲਾਕਾਰ ਕੌਣ ਸੀ?—ਬੁਤਘਾਣਾ ਜਾਂ ਬੁਤ-ਸ਼ਿਕਨ
ਤੇ ਕਦ ਬਿੰਦੂ ਬਣਿਆ ਬਰਾਬਰ ਇੰਨਫਿਨਟੀ ਦੇ"—
ਤੇ ਤਾਰਾਂ ਉਪਰ ਰਹਿਣ ਬੈਠੀਆਂ ਇੱਲਾਂ, ਗਿਰਝਾਂ ਜਾਂ ਕਾਂ...

ਜਾਂ ਇਹ ਰੁੰਡ ਬ੍ਰਿਛ ਦਾ ਹੈ ਬਾਕੀ
ਜਿਸ ਹਰੇ ਭਰੇ ਬ੍ਰਿਛ 'ਤੇ ਚੜ੍ਹ ਕੇ ਮੈਂ ਸਾਂ ਵਜਾਉਂਦਾ ਬੰਸਰੀ,
ਤੇ ਬ੍ਰਿਛ ਦੀ ਛਾਵੇਂ ਸੱਪ ਦੀ ਅੱਖ 'ਚ ਸਾਗਰ ਸੀ ਖੇਡਦਾ ਰਹਿੰਦਾ...
ਤੇ ਰੁਖ ਉਸ ਨਾਲ ਇਕ ਦਿਨ ਦੇ ਦਿਤੀ ਗਈ ਉਸਨੂੰ ਫਾਹੀ
ਜਿਸ ਸੀ ਸਿਰਜਿਆ ਪ੍ਰਥਮ ਰਾਗ
ਕਿਉਂਕਿ ਸ਼ਾਮ ਉਸ ਦਿਨ ਨਹੀਂ ਮੁੜੇ ਸਨ ਘਰਾਂ ਨੂੰ ਘੋੜੇ!
ਤੇ ਉਸ ਦਿਨ ਤੋਂ ਬਾਅਦ ਪੈ ਚੁਕੀ ਹੈ ਸਾਗਰ 'ਤੇ ਸਦੀਵੀ ਰਾਤ...
ਮੈਂ ਇਕ ਪ੍ਰੇਤ
ਸਪ ਦੀ ਕੁੰਜ ਗਲ 'ਚ ਲਟਕਾਈ
ਮੇਲੇ ਮੱਛੀਆਂ ਦੇ ਵਿਚ ਤੁਰਦਾ ਲਭਦਾ ਹਾਂ ਗੁਆਚੇ ਘੋੜੇ!...

ਤਾਰਿਆਂ ਵਾਲੀ ਰਾਤ ਤੋਂ ਵੀ ਪਰੇ ਇਕ ਰਾਤ
ਤਾਰੇ ਜਿਥੇ ਬਚਿਆਂ ਦੇ ਹੱਥਾਂ ਵਿਚ ਚਲਦੀਆਂ ਫੁਲ-ਝੜੀਆਂ ਨਹੀਂ...
ਕਿਸ ਰਾਤ, ਕੇਹੜੀ ਰਾਤ ਦੀਆਂ ਪਾਉਂਦੇ ਹੋ ਔਸੀਆਂ
ਕੋਈ ਦਾਦੀ ਹੁਣ ਰਾਤਾਂ ਨੂੰ ਪਾਉਂਦੀ ਨਹੀਂ ਪੋਤਿਆਂ ਨੂੰ ਬਾਤ,
ਤੇ ਨਾ ਦਿੰਦਾ ਹੈ ਅੰਮ੍ਰਿਤ ਵੇਲੇ ਕੋਈ ਕੁੱਕੜ ਬਾਂਗ...
ਬਸ ਉਹ ਪੌਣ-ਕੁਕੜ ਦੇ ਕੁਕੜ ਵਾਂਗ
ਕਾਠ ਦਾ ਉਲੂ, ਟਿੱਕ ਲਾ ਕੇ ਵੇਂਹਦਾ ਹੈ ਹਨੇਰੇ ਵਿਚ ਪਿਆ ਸਾਗਰ।

ਸ਼ੀ! ਸ਼ੀ! ਹੁਸ਼
ਮਹਿਫਲ ਕਹਿ ਰਹੀ ਹੈ ਮੈਂ ਖਮੋਸ਼ ਹੋ ਜਾਵਾਂ
ਕੀ ਤੁਸੀਂ ਸੁਣੇ ਹਨ ਇਹ ਸ਼ਬਦ ਸਾਥੀਓ...
ਕਹਿੰਦੇ ਨੇ ਘੋੜੇ ਘਾਹ ਦੇ ਮੈਦਾਨਾਂ 'ਚ ਗਏ ਗੁਵਾਚ...
ਬੇਸ਼ਗਨੇ ਗਮ ਦਾ ਕੜ ਪਾਟਾ ਹੈ
ਕੋਈ ਸੁਣੀ ਜੇ ਤਿੜਕਣ-ਧਵਨੀ ਕੰਨ ਲਾ ਕੇ!...
ਇਹ ਤੇ ਕੋਈ ਤਾਰ ਹੀ ਆਪਾ ਕਸਦੀ ਕਸਦੀ ਟੁਟ ਗਈ
ਕੰਬਦੇ ਹੱਥਾਂ 'ਚੋ ਫਿਸਲ
ਜੋ ਸੁਰ-ਬੱਧ ਹੋ ਟੁਣਕਣਾ ਸੀ ਲੋਚਦੀ
ਇਸ ਮੰਗਲ ਅਵਸਰ ਦੀਆਂ ਮਹਿਤਾਬੀਆਂ ਉਪਰ
ਤੇ ਪਗਲੀ ਮਾਂ ਖਾ ਚੁਕੀ ਹੈ, ਤਾਜ ਮਹਲ ਦਾ ਗੁੰਬਦ
ਮੈਦੇ ਦਾ ਬਣਿਆ ਬੰਦ ਜਾਣਕੇ,
ਜਾਂ ਹੱਸੇ ਤਕਕੇ ਖੜਾ ਪੌਣ-ਕੁਕੜ ਮੜ੍ਹੀਆਂ ਦੇ ਹੱਡ ਚੱਬਦੀ...

ਲੋਕ ਨੇ ਦੱਸਦੇ ਲੱਭਿਆ ਉਹਨਾਂ ਰਣਭੂਮੀ ਵਿਚੋਂ ਮੈਨੂੰ,
ਕਤਲ ਕੀਤੀ ਮਾਂ ਦਾ ਥਣ ਚੁੰਘਦੇ, ਦਸ ਮਹੀਨੇ ਦੇ ਬਾਲ ਨੂੰ
ਤੇ ਉਸ ਦਿਨ ਤੋਂ ਰੱਜਕੇ ਮੈਂ ਨਫਰਤ ਹਾਂ ਕਰਦਾ ਸੰਗੀਤ ਨੂੰ!
ਹਾਂ, ਮੈਂ ਸੂਰਜ ਨੂੰ ਵੀ ਕਰਦਾ ਨਫਰਤ
ਸੂਰਜ ਨੂੰ ਹਰ ਥਾਵੇਂ ਪਰਛਾਵੇਂ ਦੀ ਲੋੜ...
ਮੈਨੂੰ ਸਿਰਫ ਚੰਗੇ ਨੇ ਲਗਦੇ
ਜਦ ਰਾਤਾਂ ਨੂੰ ਸਾਗਰ ਉਪਰ ਪਸਰ ਜਾਂਦਾ ਹੈ ਇਕ ਪੁਲ

ਪੁਲ ਉਪਰ ਜਗਦੀਆਂ ਬੱਤੀਆਂ ਦੇ ਪਾਣੀ ਵਿਚ ਨਚਦੇ ਪਰਛਾਵੇਂ...
ਤੇ ਮੇਰੇ ਚਿੱਬ ਖੜਿਬੇ ਬੂਟ ਰਹਿਦੇ ਨੇ ਪੁਲ ਹੇਠ ਤਰਦੇ
ਜਿਵੇਂ ਕਿਸੇ ਚਕਲੇ ਦੀ ਗਲੀ ਦੀ ਨੁਕਰੇ ਪਏ ਗੰਦ ਦੇ ਢੋਲਾਂ ਉਪਰ
ਲੁੜਕੇ ਪਏ ਦੋ ਹਮ-ਜਿਸਮ ਸ਼ਰਾਬੀ...

ਤੇ ਇਹ ਕੌਣ ਹੈ ਘੋੜੇ ਦੀ ਕਾਠੀ ਮੋਢੇ 'ਤੇ ਚੁੱਕੀ
ਸਾਗਰ ਦੇ ਕੰਢੇ ਤੁਰਦਾ...
ਉਹੋ!
ਉਫ਼! ਉਫ਼! ਸ਼ਾਂਤ... ਸ਼ਾਂਤ... ਚੁਪ ਪਸਰੀ ਡਾਢੀ
ਤੇ ਜਲ ਪਰੀਆਂ ਜੋ ਨਾ ਔਰਤਾਂ, ਨਾ ਮਛੀਆਂ
ਘੋੜੇ ਖੱਸੀ ਕਰ ਗਈਆਂ
ਸੂਰਜ ਕੀ ਜਾਣੇ, ਸੂਰਜ ਨੂੰ ਹਰ ਥਾਵੇਂ ਪਰਛਾਵੇਂ ਦੀ ਲੋੜ!...

ਸਾਗਰ ਦੇਵ, ਵੇਖ! ਉਸ ਆਦਮੀ ਦੇ ਖੂਨ ਨਾਲ ਲਿਬੜੇ ਰੁਮਾਲ
ਜੋ ਰਾਤਾਂ ਨੂੰ ਵੀ ਸੋਚੀ ਜਾਇਆ ਕਰਦਾ ਸੀ
ਘੋੜਿਆਂ ਬਾਰੇ ਤੇ ਬ੍ਰਹਿਮੰਡ ਦੀ ਖਮੋਸ਼ੀ ਬਾਰੇ,
ਤੇ ਫਿਰ ਫੁਟ ਪੈਂਦੀ ਸੀ ਉਹਦੀ ਨਕਸੀਰ!....
ਇਹ ਬ੍ਰਹਿਮੰਡ ਵੀ ਮੇਰੇ ਲਈ ਕਿੰਨਾ ਛੋਟਾ, ਕਾਲ ਕੋਠੜੀ ਜੇਡਾ...
ਸਾਹ ਘੁਟਦਾ ਉਫ!...

ਸਾਗਰ ਕੰਢੇ ਵੀ ਸੌਂ ਗਿਆ ਮੱਛੀਆਂ ਦਾ ਮੇਲਾ
ਇਕੋ ਬੁਢੀ ਮੱਛੀ ਜਾਗੇ ਮਿਲਿਆ ਜੇਹਨੂੰ ਵਰਦਾਨ
ਪਾਣੀ ਵਿਚ ਰਹਿਣ ਦਾ ਸੁਕੀ, ਆਖੇ,
ਨਾ ਦੁਨੀਆਂ ਸੀ... ਨਾ ਦੁਨੀਆਂ ਹੈ... ਨਾ ਹੋਵੇਗੀ...
ਤੇ ਉਹ ਵੀ ਦੇਵੇ ਲੁੱਛਕੇ ਪ੍ਰਾਣ ਉਹਨਾਂ ਕੁੜੀਆਂ ਦੇ ਨਾਚ ਤੋਂ ਪਹਿਲਾਂ,
ਜੋ ਹੁਣੇ ਦਫਨਾ ਕੇ ਆਈਆਂ ਹਨ ਆਪਣੇ ਮਾਂ ਤੇ ਬਾਪ,
ਤੇ ਜੋ ਨਚਣਗੀਆਂ ਸਾਰੀ ਰਾਤ....

ਪਿਆਨੋ ਵਾਦਕ ਤੋਂ ਪਿਆਨੋ ਦੀ ਚਾਬੀ ਗਈ ਗਵਾਚ ਸਾਗਰ ਦੇਵ
ਤੇ ਚਾਬੀ ਲਭਣ ਤੋਂ ਪਹਿਲਾਂ ਉਹ ਮਰ ਗਿਆ....

ਅੰਤਮ ਵਾਰ ਛੇੜੀਆਂ
ਬੇਸੁਰ ਪਿਆਨੋ ਦੀਆਂ ਥਿੜਕੀਆਂ ਸੁਰਾਂ ਦੀਆਂ ਅਵਾਜ਼ਾਂ ਦਾ ਤੈਰਦਾ ਖਲਾਅ
ਤੇ ਤੈਰਦੇ ਖਲਾਅ ਵਿਚ ਮੋਈਆਂ ਮੱਛੀਆਂ ਦੀ ਬੋ ਦੇ ਭੰਵਰ....

ਮੈਂ ਭੰਵਰਾਂ ਵਿਚ ਉਤਰ ਜਾਣਾ ਹੈ ਸਾਗਰ ਦੇਵ
ਅਵਾਜ਼ਾਂ ਦੇ ਤੈਰਦੇ ਖਲਾਅ ਵਿਚ...
ਕਦੇ ਕਦਾਈ ਕੰਨਾਂ ਵਿਚ ਗੂੰਜਦੀ ਭਿਨਭਨਾਹਟ
ਜਾਂ ਘੋੜਿਆਂ ਦੀ ਉਡੀਕ ਹੀ ਸ਼ਾਇਦ ਇਥੇ ਹੈ ਅਨੰਤਤਾ...
ਜਾਂ ਉਫ ਸ਼ਾਂਤ ਸ਼ਾਂਤ ਪਸਰੀ ਡਾਢੀ ਘੁਗ ਚੁਪ
ਜਾਂ ਸਾਗਰ, ਜਿਸਤੇ ਪੈ ਚੁੱਕੀ ਹੈ ਸਦੀਵੀ ਰਾਤ...
ਆ! ਆਪਾਂ ਅੰਤਮ ਜਾਮ ਸਾਂਝਾ ਕਰ ਲਈਏ ਸਾਗਰ ਦੇਵ,
ਉਹ ਲੋਕ ਫਿਰ ਮੇਲਾ ਵੇਖਣ ਆ ਰਹੇ ਹਨ,
ਜੋ ਖਾਂਦੇ ਹਨ ਖੰਡ ਨਾਲ ਮਰੀਆਂ ਮੱਛੀਆਂ ਪੁਲ ਉਪਰੋਂ ਦੀ ਲੰਘਦੇ।



# ਮਾਂ–ਅਧਿਆਪਕਾ

ਕਿਉਂ ਇਕ ਅਧਿਆਪਕਾ,
ਇਕ ਬਚੀ ਤੋਂ ਪ੍ਰਤੀ ਦਿਨ, ਪਾਠਸ਼ਾਲਾ ਲਗਣ ਤੋਂ ਪਹਿਲਾਂ,
ਇਕ ਲਿਆਇਆ ਫੁਲ ਲੈ ਲੈਂਦੀ ਹਸਦੀ ਹਸਦੀ?
ਤੇ ਫਿਰ ਸਕੂਲ ਦੇ ਸਾਰੇ ਸਮੇਂ ਫੁਲ ਨੂੰ ਆਪਣੇ ਕੋਲ ਰਖਦੀ?
.....ਮੁਰਝਾਏ ਨੂੰ ਵੀ!
ਜਦ ਕਿ ਅਧਿਆਪਕਾ ਦੀ ਆਪਣੀ
ਘਰ–ਫੁਲਵਾੜੀ ਹਰ ਰੋਜ਼ ਸਵੇਰੇ
ਰੰਗ ਬਰੰਗੇ ਨੂਤਨ ਰੰਗਾਂ ਸੰਗ ਰੱਜ ਨਹਾਤੀ ਹੁੰਦੀ?—
ਉਹ ਅਧਿਆਪਕਾ ਮਾਂ ਬਣਨਾ ਲੋਚਦੀ!



# ਇਕ ਕੁੜੀ

ਫੁੱਲਾਂ ਦੀ ਟੋਕਰੀ ਵਾਲੀ ਕੁੜੀ;
ਜਦ ਵਿਆਹ ਦਿੱਤੀ ਗਈ
ਬੁੱਢੇ ਮਾਪਿਆਂ ਦੇ ਹੱਥੋਂ;
ਤਾਂ ਖੁੱਸੀ ਖੁੱਸੀ ਰੰਗਾਂ ਸੁਗੰਧਾਂ ਤੋਂ
ਸੁਹਾਗ ਰਾਤ ਦੇ ਰੰਗਲੇ ਪਲੰਘਾਂ ਤੋਂ ਉਠ,
ਤਾਰਿਆਂ ਵਾਲੀ ਰਾਤ ਦੀ ਝਿਲਮਿਲ ਲਈ
ਰੀਝਦੀ ਬਾਹਰ ਨੂੰ ਦੌੜ ਗਈ
ਤੇ ਘਾਟ ਉਪਰ ਖੜੀ ਕਿਸ਼ਤੀ ਦੇ ਬਾਦਬਾਨ ਖਿਲਾਰ,
ਦਰਿਆ ਪਾਰ ਵਾਲੇ ਬਣ ਵਿਚ ਜਾ ਗੁੰਮ ਹੋਈ,
ਤੇ ਫਿਰ ਕਦੀ ਕਿਸੇ ਦੀ ਨਜ਼ਰ ਨਾ ਪਈ।

○

# ਨਾਰੀ ਕਰਮਾਂ ਮਾਰੀ

ਇਹ ਮਾਵਾਂ, ਭੈਣਾਂ, ਧੀਆਂ
ਹੀਰਾਂ, ਸੋਹਨੀਆਂ, ਸੱਸੀਆਂ ਦੀਆਂ ਇੱਜ਼ਤਾਂ ਦੇ ਰਖਣਹਾਰ;
ਇਹਨਾਂ ਨੂੰ ਪਤਾ ਹੈ
ਪਾਰਬਤੀ, ਸੀਤਾ, ਰਾਧਾ, ਸਵਿਤਰੀ
ਕਿਸ ਕਸਬੇ ਦੇ ਮਕਾਨ ਜਾਂ ਪਿੰਡ 'ਚ ਰਹਿੰਦੀਆਂ!
ਇਹ ਉਹਨਾਂ ਮਨਮੋਹਨੀਆਂ, ਕੰਚਨੀਆਂ
ਤੇ ਰਖੇਲਾਂ ਨੂੰ ਜਾਣਦੇ ਹਨ
ਜਿੰਨਾਂ ਨੂੰ ਰਿਜ਼ਕ ਦੀ ਖਾਤਰ;
ਕਾਮ ਵਾਸ਼ਨਾਂ ਦਾ ਸ਼ਿਕਾਰ ਹੋਣਾ ਪੈਂਦਾ
ਤੇ ਇਸ ਫਰੇਬੀ, ਝੂਠੀ, ਬੇਲਿਹਾਜੀ ਦੁਨੀਆਂ 'ਚ;
ਕਦੀ ਵਰ੍ਹਦੇ ਪੱਥਰਾਂ ਦੀ ਚੁਫੇਰਿਓਂ
ਮਾਰ ਸਹਿਣੀ ਪੈਂਦੀ ਹੈ।



# ਉਹ ਨਚਦੀ ਸੀ

ਉਹਨੇ ਅਸਮਾਨ ਚੁਰਾਕੇ
ਆਪਣੀਆਂ ਛਾਤੀਆਂ 'ਚ ਛੁਪਾ ਲਿਆ
ਤੇ ਸਮੁੰਦਰ ਆਪਣੇ ਤਲੇਵਰ 'ਚ!

ਉਹ ਨਚਦੀ ਸੀ
ਤਾਂ ਧਰਤੀ ਹਿਲਦੀ ਸੀ
ਉਹਦੇ ਅੰਗ ਅੰਗ 'ਚ
ਭੂਚਾਲ ਸਨ ਤੇ ਕੜਕਦੀਆਂ ਬਿਜਲੀਆਂ
ਤੇ ਸਿਰ 'ਤੇ ਝਿਲਮਲਾਉਂਦੀ ਕਹਿਕਸ਼ਾਂ!

ਸ਼ਿਵਾ ਤੇ ਕ੍ਰਿਸ਼ਨ ਸਮੇਤ
ਸਾਰੇ ਦਰਸ਼ਕ
ਮੰਤਰ ਮੁਗਧ
ਉਹਦੇ ਨ੍ਰਿਤ ਦੀ ਲੀਲਾ ਵੇਖ ਰਹੇ ਸਨ
ਤੇ ਮੈਂ ਉਹਨਾਂ ਦੇ ਕੀਲੇ ਹੋਏ ਸਿਰਾਂ 'ਤੇ
ਹੱਥ ਫੇਰ ਲੰਘ ਗਿਆ —
ਤੇ ਜਦ ਮੈਂ ਪਰਤ ਕੇ ਵੇਖਿਆ
ਤਾਂ ਉਹ ਲੋਕਾਈ ਲਈ
ਮਰਮਰੀ ਬੁਤ ਸਨ ਬਣੇ ਬੈਠੇ!....



# ਜੂਨਾਂ ਦਾ ਚੱਕਰ

ਜੇ ਕੋਈ ਜੂਨਾਂ ਦਾ ਚਕਰ ਹੈ
ਤਾਂ ਮੈਂ ਵੀ ਜ਼ਰੂਰ ਕਦੀ ਹਲ ਅਗੇ ਜੁਪਿਆ ਬਲਦ,
ਕਦੀ ਟਾਂਗਾ ਖਿਚਦਾ ਘੋੜਾ;
ਜਾਂ ਕਦੀ ਕਿਸੇ ਪਥਰ ਦੇ ਕੋਲਿਆਂ ਦੇ ਭਰੇ ਰੇਹੜੇ ਨੂੰ ਧੂੰਹਦਾ
ਕੋਈ ਸੰਢਾ ਰਿਹਾ ਹੋਵਾਂਗਾ।

ਇਹਨਾਂ ਜੂਨਾਂ ਵਿਚ
ਮੈਂ ਮਨੁੱਖ ਨੂੰ ਵੀ ਬੁਰਾ ਭਲਾ ਕਹਿੰਦਾ ਹੋਵਾਂਗਾ;
ਜਦ ਉਹ ਕੜਕਦੀ ਧੁਪ ਵਿਚ
ਮੇਰੇ ਪਿੰਡੇ ਨੂੰ ਛਾਂਟਿਆਂ, ਪਰਾਣੀਆਂ ਨਾਲ ਸੇਕਦਾ,
ਮੈਨੂੰ ਹਫ਼ਾ ਹਫ਼ਾ ਦੁੜਾਉਂਦਾ ਹੋਵੇਗਾ,
ਮੇਰੇ ਦਮਾਂ ਨੂੰ ਕੋਂਹਦਾ,
ਮੇਰੀ ਪਿਠ ਤੇ ਵਗਦੇ ਜ਼ਖ਼ਮਾਂ ਤੋਂ ਕੰਨ ਵਲੇਟਦਾ।

ਹੁਣ ਮਨੁੱਖ ਹੋ ਕੇ —
ਅਸੀਂ ਸਾਰੇ ਹੀ ਉਸ ਪੀੜਾ ਨੂੰ ਭੁਲ ਗਏ ਹਾਂ;
ਜੋ ਪਿਛਲੀਆਂ ਜੂਨਾਂ 'ਚ
ਇਸ ਆਪੇ ਨੂੰ, ਇਸ ਆਪੇ ਹੱਥੋਂ, ਮਿਲਦੀ ਰਹੀ ਸੀ!
ਤੇ ਫਿਰ ਬਲਦਾਂ, ਘੋੜਿਆਂ, ਝੋਟਿਆਂ ਨੂੰ

ਬੇਤਰਸੀ ਨਾਲ ਕੁੱਟੀ ਜਾਂਦੇ ਹਾਂ,
ਲੋੜਾਂ ਦੀ ਚੱਕੀ ਪੀਂਹਦੇ!

ਇਕ ਜੂਨ ਦੂਜੀ ਜੂਨ ਦਾ ਬੋਝ ਖਿਚ ਰਹੀ ਹੈ,
ਕਿਤੇ ਸੌਖਿਆਂ, ਕਿਤੇ ਔਖਿਆਂ!—
ਤਾਂ ਫਿਰ ਜ਼ਰੂਰ ਜੂਨਾਂ ਹੋਣਗੀਆਂ
ਜਦ ਤਕ ਕਿ ਅਸੀਂ ਅਣਚਾਹਿਆ ਭਾਰ ਖਿਚਦੇ ਹਾਂ!

O

# ਹਵਨ-ਕੁੰਡ

ਮਾਂਜਿਆ ਮਨ ਦਿਲ ਖਿਚਵਾਂ ਸਰੋਵਰ ਬਣ ਬੈਠਾ
ਜੋ ਤੈਨੂੰ ਮਿਲਣ ਦੀ ਤਾਂਘ ਨਾਲ ਭਰਿਆ ਪਿਆ ਸੀ!
ਇਹਦੇ ਵਿਚ ਨਿਕੀਆਂ ਸੁਨਹਿਰੀ ਬੇੜੀਆਂ ਚੱਪੂ ਮਾਰ
ਇਹਨੂੰ ਥਰਕਾਉਣ ਲਗੀਆਂ।
ਸਰੋਵਰ ਵਿਚਲਾ ਪੀਲਾ ਬੂਰ ਹੇਠਾਂ ਚਲਾ ਜਾਂਦਾ
ਤੇ ਬਾਹਰਲੇ ਖੁਰਿਆਂ ਵਿਚ ਜਾਂ ਪੈਂਦਾ
ਸਰੋਵਰ ਛੇਤੀ ਨਿਤਰ ਕੇ ਨਿਰਮਲ ਹੋ ਗਿਆ
ਤੇ ਇਹਦੇ ਸ਼ੀਸ਼ੇ ਉਪਰ ਕਿਸੇ ਬਦਲੀ ਦਾ
ਸਾਇਆ ਤਕ ਵੀ ਨਾ ਦਿਸਣ ਲਗਾ।
ਗਹਿਰਾਈਆਂ ਉਤੇ ਪਏ ਚਮਕਦੇ
ਲਾਲਾਂ, ਪੰਨਿਆਂ, ਮੋਤੀਆਂ, ਹੀਰਿਆਂ ਨੂੰ
ਨੈਣ ਅਸਾਨੀ ਨਾਲ ਵੇਖਣ ਲਗਦੇ।
ਤੇ ਨਿਕੀਆਂ ਤਰੰਗਾਂ ਦੇ ਚਕਰ
'ਜੀ ਆਇਆਂ ਨੂੰ' ਦੇ ਹਾਰ ਬਣ
ਤੇਰੇ ਗਲੇ 'ਚ ਪੈਣ ਨੂੰ ਕੰਢਿਆਂ ਵਲ ਤੁਰਦੇ ਰਹੇ!

ਸਰੋਵਰ ਉਪਰ ਇਕ ਛੱਟਾ ਵੱਜਾ,
ਤੇਰੇ ਨਾਮ ਦੇ ਤਾਰੇ ਕਿਸ਼ਤੀਆਂ 'ਚ ਆ ਬੈਠ ਗਏ,
ਕਿਸ਼ਤੀਆਂ ਰੁਕੀਆਂ,
ਠੋਡੀਆਂ ਹੇਠ ਚਪੂਆਂ ਦੀ ਟੇਕ ਲਾਈ ਮਲਾਹ ਖੜੇ ਹੋਕੇ,
ਉਪਰ ਗਗਨ ਵਲ ਝਾਕਣ ਲੱਗੇ,
ਤੇਰਾ ਹੱਥ ਦਿਸਿਆ,

ਤੇ ਕਿਸ਼ਤੀਆਂ ਫਿਰ ਪਹਿਲੇ ਤਾਲ
ਚਲਣ ਲਗ ਪਈਆਂ।

੨

ਨਾਮ ਦਾ ਸਿਮਰਨ ਕਈ ਦਿਨਾਂ ਤੋਂ ਚਲ ਰਿਹਾ ਸੀ!
ਅਵਾਜ਼ ਆਈ : "ਸ਼ਾਂਤ ਹੋ ਜਾ!"
ਆਪਾ ਪੂਰਨ ਸ਼ਾਂਤ ਹੋ ਬੈਠ ਗਿਆ,
ਸਵਾਸ ਟੁਟ ਕੇ; ਕਿਣਕੇ ਬਣ ਖਿਲਰ ਗਿਆ!
ਹਰੇਕ ਸਵਾਸ-ਕਿਣਕਾ,
ਫਿਰ ਅਗੋਂ ਆਪਣੇ ਆਪ 'ਚ
ਸ਼ਾਂਤ ਹੋ ਕੇ ਇਕਾਗਰ ਚਿਤ ਹੋ ਬੈਠ ਗਿਆ।
ਤੇਰੇ ਘਰ ਦਾ ਦਵਾਰ ਖੁਲ੍ਹਣ ਲੱਗਾ,
ਹੌਲੀ ਹੌਲੀ ਖੁਲ੍ਹਦੇ ਬੂਹੇ ਦੀ ਝੀਤ 'ਚੋਂ,
ਕੋਈ ਲਾੜ੍ਹੀ ਨੂੰ ਤਕਦਾ ਰਿਹਾ,
ਤੇ ਆਪਣੇ ਨੈਣਾਂ ਨਾਲ ਉਹਦੀ ਸੁਰਤ ਨੂੰ
ਉਪਰਲੇ ਸੁਰਾਂ ਤਕ ਕਸਦਾ ਰਿਹਾ!
ਫਿਰ ਉਹ ਦਰਵਾਜ਼ਾ ਇਕ ਦਮ ਖੁੱਲ੍ਹਾ,
ਤਖਤੇ ਮੇਘਾਂ ਵਾਂਗ ਕੜਕੇ!

ਇਕ ਪ੍ਰਕਾਸ਼ ਦੀ ਠਾਠਾਂ ਮਾਰਦੀ ਹਨੇਰੀ,
ਕੱਖ ਕਾਣ ਉਡਾ ਕੇ ਲੈ ਗਈ
ਉਸ ਦਰੋਂ ਰੋਸ਼ਨੀ ਕਿਸੇ ਚੜ੍ਹੇ ਹੋਏ ਦਰਿਆ ਦੇ ਪਾਣੀ ਵਾਂਗ
ਵਹਿੰਦੀ ਰਹੀ,
ਤੇ ਧੁਰ ਅੰਦਰਲਾ ਕਮਰਾ
ਅੰਦਰੋਂ ਰੋਸ਼ਨਾਇਆ ਗਿਆ!
ਦੇਹੀ ਦੇ ਸਿਰ ਉਪਰ ਅੰਮ੍ਰਿਤ-ਧਾਰਾ ਬਰਸਨ ਲਗੀ,
ਇਸ ਨਿਮਾਣੀ ਕੁਲੀ ਦੀਆਂ ਕੰਧਾਂ ਧੁਪਣ ਲਗੀਆਂ,
ਫਿਰ ਤੇਰੇ ਇੰਦਰਿਆਂ ਰਾਹੀਂ ਇਹ ਅੰਮ੍ਰਿਤ

ਅੰਦਰ ਝਰਨ ਲਗ ਪਿਆ 'ਟਿਪਕ' 'ਟਿਪਕ'!
ਤਪਸ਼ ਵਾਲੇ ਅੰਗਾਂ ਦੀ
ਤਪਦੀ ਮਿਟੀ ਠੰਢੀ ਹੋ ਗਈ
ਅੰਧ ਵਾਲੇ ਆਲ੍ਹਣਿਆਂ ਦੀ ਥਾਂ
ਆ ਲਈ ਇਹਦੀਆਂ ਬੂੰਦਾਂ ਨੇ,
ਤੇ ਸਰੀਰ ਦੇ ਅੰਦਰ-ਬਾਹਰ
ਅੰਮ੍ਰਿਤ ਦੇ ਕਈ ਕੋਟਾਂ ਦੇ
ਝਲਕਾਰੇ ਵਜਣ ਲੱਗ ਪਏ!

ਆਪੇ ਨੂੰ ਲਗਿਆ ਕਿ ਉਹ
ਕੱਚ ਦੇ ਬਣੇ ਅਜਿਹੇ ਕਮਰੇ 'ਚ ਪਹੁੰਚ ਚੁਕਾ ਹੈ,
ਜਿਹਦੇ ਅੰਦਰ ਤਾਂ ਸ਼ਬਦਾਂ ਨੂੰ
ਰਾਗਾਂ 'ਚ ਗਾਇਆ ਜਾ ਰਿਹਾ ਹੈ,
ਤੇ ਬਾਹਰ ਉਪਰ ਚੰਨ ਚਾਨਣੀ ਦਾ
ਧੀਰਜ-ਮਈ ਸਾਗਰ ਡੁਲ੍ਹ ਰਿਹਾ ਹੈ!

ੜ

ਨਿਖਰੇ ਆਪੇ ਵਿਚ ਹਵਨ ਹੋਣ ਲਗਾ
ਤਾਂ ਜੁ ਆਪਾ ਹੋਰ ਸੁੰਦਰ ਤੇ ਪੱਕਾ ਬਣ ਕੇ 'ਨਦਰ' ਦੇ
ਇਸ ਸਰੋਵਰ ਦ੍ਰਿਸ਼ ਨੂੰ ਆਪਣੇ 'ਚ ਮੜ ਸਕੇ।
ਬਲਵਾਨ ਅਗਨ ਧਰਤ ਤੋਂ ਇਕ ਤਾਪ ਕਿਰਨ ਆਕੇ
ਹਵਨ-ਕੁੰਡ 'ਚ ਬਲਣ ਲਗ ਪਈ,
ਤੇ ਗਊ ਦੇ ਥਣਾਂ 'ਚੋਂ ਅੰਮ੍ਰਿਤ ਬੂੰਦਾਂ ਦੇ ਟੇਪੇ ਆ
ਸਮੋਣ ਲੱਗੇ ਕੁੰਡ 'ਚ,
ਵਾਪਰਦਾ ਇਹ ਵਰਤਾਰਾ,
ਲੰਬੀ ਦਾੜ੍ਹੀ ਵਾਲੇ ਬੋਹੜ ਹੇਠ ਜੁਗਾਂ ਤੋਂ ਬੈਠੇ ਬ੍ਰਿਧ ਰਿਸ਼ੀ ਨੂੰ
ਆਪਣੇ ਮਸਤਕ 'ਚ ਦਿਖਾਈ ਦਿਤਾ
ਰਿਸ਼ੀ ਦੇ ਚੇਹਰੇ ਉੱਤੇ ਜਲਾਲ ਛਾ ਗਿਆ।

ਭਰਵਾਂ ਸਫੈਦ ਦਾੜ੍ਹਾ, ਤੇ ਸਿਰ ਉੱਤੇ ਬੱਝਾ ਮਨਮੋਹਣਾ ਜੂੜਾ,
ਉਸ ਉਪਰ ਤਿਖੀ ਧੁਪ ਆ ਚੁੱਕੀ ਸੀ,
ਪਰ ਉਹਦੇ ਬੁਲ੍ਹ ਇਕ ਚਾਲ ਨਿਰੰਤਰ ਫ਼ਰਕ ਰਹੇ ਸਨ;
ਹੱਥ 'ਚ ਫਿਰਦੇ ਮਣਕਿਆਂ ਦੀ 'ਟਕ' 'ਟਕ' ਨਾਲ ਸੁਰ-ਬੱਧ ਹੋਏ!
ਸਹਿਜੇ ਸਹਿਜੇ ਰਿਸ਼ੀ ਦਾ ਅਕਾਰ ਕਿਡਾ ਵੱਡਾ ਤੇ ਵਿਸ਼ਾਲ ਹੋ ਗਿਆ,
ਪਹਿਲਾਂ ਨਾਲੋਂ ਬਹੁਤ ਵਡੇਰਾ,
ਉਹਦੇ ਮੁਖੋਂ ਨਿਕਲਦੀ ਹਰੀ ਹਰੀ ਉਚਾਰਨ ਦੀ ਮਧੁਰ ਧਵਨੀ
ਪੁਲਾੜਾਂ ਵਿਚ ਗੂੰਜਣ ਲਗ ਪਈ,
ਰਿਸ਼ੀ ਨੇ ਹਵਨ-ਕੁੰਡ 'ਚ ਸਮਗਰੀ ਪਾਉਣੀ ਆਰੰਭ ਕਰ ਦਿੱਤੀ :
ਹਵਨ ਪੂਰੀ ਸ਼ੁਧਤਾ ਤੇ ਮਰਯਾਦਾ ਵਿਚ ਚਲ ਰਿਹਾ ਸੀ।
ਸ਼ੈਤਾਨ ਨੇ ਸਾਧੂ-ਭੇਸਾਂ 'ਚ ਆਪਣੇ ਗੁਪਤ-ਦੂਤਾਂ ਨੂੰ
ਚਹੁੰ ਦਿਸ਼ਾਵਾਂ 'ਚ ਭੇਜਿਆ,
ਤਾਂਕਿ ਉਹ ਉਹਦੀਆਂ ਖਿੰਡਰੀਆਂ ਸ਼ਕਤੀਆਂ ਨੂੰ
ਇਕੱਠਾ ਕਰ ਲਿਆਉਣ।

ਸ਼ਕਤੀਆਂ ਇਕ ਮੁਠ ਬੈਠ ਕੇ ਸ਼ੈਤਾਨ ਦੇ ਹੁਕਮ ਹੇਠ,
ਹਵਨ-ਖੰਡਨ ਕਰਨ ਲਈ,
ਹਵਨ-ਕੁੰਡ 'ਚ ਫੂਕਾਂ ਮਾਰਨ ਲੱਗ ਪਈਆਂ।
ਸ਼ੈਤਾਨ ਦੀਆਂ ਸ਼ਕਤੀਆਂ ਕਾਲੇ ਨਾਗ ਬਣ
ਹਵਨ-ਕੁੰਡ ਦੀ ਅਗਨ ਨੂੰ
ਡਸਣ ਲਈ, ਉਸ ਉਤੇ ਝਪਟਣ ਲਗ ਪਈਆਂ,
ਅਗਨੀ ਉਚੀ ਹੋ ਬਲਣ ਲੱਗ ਪਈ,
ਤੇ ਕਈ ਸਰਪ ਉਹਦੇ ਤੇਜ ਨਾਲ
ਸੜਕੇ ਭਸਮ ਹੋ ਗਏ।

ਜਦ ਨਾਗਾਂ ਦੇ ਦਲਾਂ ਦੇ ਦਲ ਆਣ ਕੇ
ਹਵਨ-ਕੁੰਡ ਦੁਵਾਲੇ ਜੁੜ ਗਏ,
ਤਾਂ ਹਵਨ-ਕੁੰਡ ਭੱਬਕ ਕੇ ਕਿਸੇ ਤਕੜੀ ਚਟਾਨ ਜੇਡਾ
ਸਿੰਹ-ਮੁਖ ਧਾਰਨ ਕਰ ਗਿਆ!

ਉਧਰੋਂ ਸ਼ੈਤਾਨ ਨੇ ਸਾਰਾ ਜ਼ੋਰ
ਤੇ ਤਿਆਰੀ ਕਰਕੇ ਸਰਪਾਂ ਨਾਲ ਹਵਨ-ਕੁੰਡ ਉਪਰ
ਇਕ ਵੱਡਾ ਹੱਲਾ ਬੋਲਿਆ,
ਤੇ ਸਿੰਹ-ਮੁਖ ਸਭ ਸਰਪਾਂ ਦੀ ਸ਼ਕਤੀ ਨੂੰ,
ਕੁਝ ਸਾਹਾਂ 'ਚ ਹੀ ਨਿਘਾਰ ਗਿਆ,
ਤੇ ਇੰਨਾ ਚਿਰ ਹਵਨ,
ਸਿੰਹ-ਮੁਖ ਦੇ ਮਸਤਕ ਤੇ ਹੁੰਦਾ ਰਿਹਾ।
ਸਿੰਹ-ਮੁਖ ਨੇ ਆਪਣੇ ਚਿੰਗਾੜੇ ਉਗਲਦੇ ਨੈਣ ਆਸੇ ਪਾਸੇ ਘੁੰਮਾਏ;
ਤੇ ਗਰਜ ਕੇ ਅਲੋਪ ਹੋ ਗਿਆ!
ਹਵਨ-ਕੁੰਡ ਬਲਦਾ ਰਿਹਾ ਨਿਸ਼ਚਤ ਸਮੇਂ ਤਕ
ਪੂਰਨ ਵਿਧੀ 'ਚ,
ਜਦ ਸਾਰੀ ਸਮਗਰੀ ਪੈ ਚੁਕੀ,
ਤਾਂ ਰਿਸ਼ੀ ਆਪਣੀ ਚੌਂਕੜੀ 'ਚੋਂ ਉਠ ਬੈਠਾ।

O

# ਗੁਰੂ ਦਰਸ਼ਨ

ਕੜਕਦੀ ਸਿਖ਼ਰ ਦੁਪਹਿਰ ਦੀ ਪੀਲੀ ਤਿਖੜੀ ਧੁਪ ਵਿਚ
ਇਕ ਬਦੇਸ਼ਣ ਅਧਖੜ ਉਮਰ ਦੀ ਕੱਕੇ ਕੇਸਾਂ ਵਾਲੀ,
ਨੀਲੀ ਲੁੰਗੀ, ਤੇ ਚਿੱਟੀ ਬਾਜੂਹੀਣ ਬੁਨੈਣ ਪਹਿਨੀ,
ਤੁਹਾਡੇ ਘਰ ਦੇ ਦੁਧੀਆ ਸੰਗਮਰਮਰਾਂ ਤੇ
ਛੋਹਲੀ ਛੋਹਲੀ ਤੁਰੀ ਜਾਂਦੀ ਸੀ
ਤੁਹਾਡੇ ਦਰਸ਼ਨਾਂ ਨੂੰ!

ਹਰਮੰਦਰ ਸਾਹਿਬ ਤੋਂ ਬਾਹਰ ਬਜ਼ਾਰ ਦੇ ਚੌਂਕ 'ਚ ਉਹ ਫਿਰ,
ਦਿਸੀ ਖੜੀ ਕੀਰਤਨੀ-ਸਾਜ਼ਾਂ ਵਾਲੀ ਦੁਕਾਨ ਤੇ,
ਨਾਮ ਜਪਣ ਵਾਲੀ ਇਕ ਮਾਲਾ ਗਲੇ ਉਹਦੇ
ਲਟਕ ਰਹੀ ਸੀ ਮੋਟੇ ਮਣਕਿਆਂ ਸੰਗ ਪਰੋਤੀ;
ਨੀਲੇ ਨੈਣ, ਸੁੰਦਰ ਮੁਖੜਾ ਉਹਦਾ ਡੂੰਘੀ ਤਰ੍ਹਾਂ,
ਅੰਦਰੋਂ ਪ੍ਰਭਾਵਤ ਹੋਇਆ ਲਗਦਾ ਸੀ ਹੁਣ,
ਪਰ ਹਾਲੇ ਤਕ ਉਹਨੇ ਖਰੀਦਿਆ ਨਹੀਂ ਸੀ
ਕੋਈ ਵੀ ਸਾਜ਼!



# ਮਲੰਗ-ਫਰਿਸ਼ਤਾ

ਮਿਟੀ-ਗੀਟਿਆਂ ਨਾਲ ਖੇਡਕੇ
ਰੁਖਾਂ ਦੀਆਂ ਛਾਵਾਂ ਹੇਠ ਬਹਿ,
ਕੁਦਰਤੀ ਮੇਵਿਆਂ ਤੇ ਪਲਿਆ।
ਤਨ ਚੜ੍ਹਦਾ ਸੂਰਜ।

ਜੁੱਸਾ ਗੁੰਦਿਆ।
ਡੰਗਰ ਚਾਰਦਾ ਹਰੇ ਮੈਦਾਨਾਂ 'ਚ
ਤੇ ਕਦੀ ਪਹਾੜੀਆਂ ਦੀਆਂ ਢਲਾਨਾਂ ਤੇ।
ਧਰਮਾਂ ਤੋਂ ਖਿੜੇ ਨਿਰਲੇਪ ਕੰਵਲ ਸਮਾਨ।
ਮੰਦਰ, ਮਸਜਦ, ਗੁਰਦਵਾਰੇ ਤੇ ਗਿਰਜੇ
ਆਪਣੀ ਵਿਰਾਸਤ ਵਿਚ ਕਦੀ ਤਕੇ ਨਾ
ਤੇ ਨਾ ਲਏ ਸ਼ਰਨ ਕਦੀ ਮੱਠਾਂ ਵਿਚ।
ਨਾ ਕੋਈ ਇਹਦੀ ਰਸਮ
ਨਾ ਕੋਈ ਇਹਦਾ ਵਹਿਮ ਭਰਮ।
ਚਸ਼ਮਿਆਂ ਦੇ ਠੰਢੇ ਜਲਾਂ ਵਿਚ
ਚੁੱਭੀਆਂ ਲਾਉਂਦਾ ਮਲ-ਹੀਣ,
ਹਮਾਮਾਂ ਵਾਲੀ ਦੁਨੀਆਂ ਤੋਂ ਦੂਰ।
ਸਿਰ 'ਚ ਤਾਰੇ ਪਰੋਤੀ ਕੁੜੀ ਦਾ ਪ੍ਰੇਮੀ,
ਪਰ ਨਖਸ਼ਤਰ-ਮੰਡਲ ਦਾ
ਕੋਈ ਸੁਰ ਗਿਆਨ ਨਹੀਂ।
ਨਾ ਕਦੀ ਪਰੀਛਿਆ ਪਾਵੇ ਕਿਸੇ ਜੋਤਸ਼ੀ ਕੋਲ।
ਇਹਦੀ ਸਿਧ ਪਧਰੀ ਚੇਤਨਤਾ

ਕ੍ਰਾਂਤੀਆਂ ਰਚਣ ਤੋਂ ਅਵੇਸਲੀ;
ਇਹਦੇ ਹੱਥੀਂ ਫੜੀਆਂ ਨਾ ਤੇਜ਼ ਧਾਰ ਤਲਵਾਰਾਂ
ਤੇ ਨਾ ਤੋੜੇਦਾਰ ਬੰਦੂਕਾਂ।
ਛੜੀਆਂ ਇਹਦੀਆਂ ਲੰਮੀਆਂ ਤੇ ਲਚਕੀਲੀਆਂ,
ਮੋਹਨੀਆਂ ਦੀਆਂ ਪਤਲੀਆਂ ਕਮਰਾਂ ਸਮਾਨ,
ਝੁਕ ਝੁਕ ਨਖਰੇ ਕਰੇਂਦੀਆਂ।
ਕਦੀ ਨੰਗ ਮੁਨੰਗਾ ਫਿਰੇ ਗਾਉਂਦਾ
ਸੀਟੀਆਂ ਦੀਆਂ ਬੰਸਰੀਆਂ ਤੇ
ਉਚੇ ਉਚੇ ਖੁਲ੍ਹੇ ਖੁਲ੍ਹੇ ਰਾਗ
ਹਵਾ ਜੇਡੇ ਲੰਬੇ।
ਕਦੀ ਇਹਦੀ ਸੁਆਣੀ ਵੀ
ਇਹਦੇ ਵਾਗ ਫਿਰੇ ਨਿਰਬਸਤਰ
ਝਾੜੀਆਂ, ਗੁਫਾਵਾਂ ਟੱਪਦੀ;
ਵਾਸ਼ਨਾ ਰਹਿਤ ਨੰਗੇ ਧੜ।
ਸੀਖਾਂ ਨਾਲ ਲਟਕਦੇ
ਭੱਠੀ ਦੀ ਬਲਦੀ ਅੱਗ ਦੀਆਂ
ਚਮਕਦੀਆਂ ਲਾਟਾਂ ਨਾਲ
ਤਸਵੀਰ ਉਲੀਕਦੀ
ਕਾਲੀ ਰਾਤ ਦੀ ਕੈਨਵਸ ਤੇ।
ਇਸਦੇ ਚਿਤਰ ਵਿਚ
ਭੇਡਾਂ, ਬੱਕਰੀਆਂ ਮਿਆਂਕਦੀਆਂ ਦੇ
ਸ਼ੁਨੀਲੀ ਤੇ ਮਖ਼ਮਲੀ ਕਲੋਲਾਂ ਦੀਆਂ ਪੰਡਾਂ,
ਸਾਂਭੀਆਂ ਨਾ ਜਾਂਦੀਆਂ
ਉਛਲ ਉਛਲ ਪੈਂਦੀਆਂ
ਜਿੰਨ੍ਹਾਂ ਨੂੰ ਇਹ ਚੁਗਦਾ ਰਹਿੰਦਾ।
ਇਹ ਮੇਮਣਿਆਂ ਨੂੰ ਚੁੰਮੇ,
ਮੇਮਣੇ ਇਹਨੂੰ ਚੁੰਮਦੇ;
ਇਹਦੀਆਂ ਗੱਲ੍ਹਾਂ ਨੂੰ ਚੁੰਮਦੇ;

ਇਹਦੀ ਦਾੜ੍ਹੀ ਨੂੰ ਚੁੰਮਦੇ।
ਕਦੀ ਘੁਟਦਾ ਇਹਨਾਂ ਨੂੰ ਮਾਵਾਂ ਤੋਂ ਵੱਡਾ ਹੋ ਹੋ।
ਲੁਡੀ ਪਾਉਂਦਾ
ਪਥਰਾਂ ਤੇ ਚੜ੍ਹ
ਬਾਟੇ ਭਰ ਪੀਂਦਾ
ਸਵੱਰਗਾਂ ਤੋਂ ਉਤਰਦੇ
ਨਿਰਮਲ ਅੰਮ੍ਰਿਤ ਜਾਮ ਦੇ।
ਆਜੜੀਆਂ ਦੇ ਲੇਲਿਆਂ ਨੂੰ ਮੋਢਿਆਂ ਤੇ ਬਿਠਾ;
ਇੱਜੜ ਸ਼ਿਸ਼ਕਾਰਦਾ ਦਰਿਆਵਾਂ ਕਿਨਾਰੇ;
ਤੇ ਨਾਲ ਨਾਲ ਇਹਦੇ ਤੁਰਦੇ
ਇੱਜੜ ਦੀ ਰਾਖੀ ਕਰਦੇ
ਇਹਦੇ ਬੁੱਲੀ ਤੇ ਸ਼ਿਕਾਰੀ ਕੁਤੇ
ਹਿਕਾਂ ਤਾਣਕੇ।

ਸਭ ਧਰਤੀਆਂ ਦਾ ਵਾਸੀ!
ਸਭ ਅੰਬਰਾਂ ਦਾ ਪੁੱਤਰ!
ਆ, ਇਹਦੇ ਖੁਲ੍ਹੇ ਖੁਲ੍ਹੇ, ਮਿਠੇ ਮਿਠੇ ਬੋਲ ਮਾਣੀਏ ਮੇਰੀ ਮਾਏ!
ਵੇਖ! ਕਿਡਾ ਸੋਹਣਾ ਪਿਆ ਫੱਬੇ ਕਦਮ ਮਟਕਾਉਂਦਾ,
ਤੁਰਨਾ ਸਿਖੀਏ; ਆਪਾਂ ਇਹਦੇ ਕੋਲੋਂ ਦੋਵੇਂ।
ਬੇਫਿਕਰੀ ਦਾ ਠਾਠਾਂ ਮਾਰਦਾ ਸਾਗਰ!
ਇਹਦੇ ਨੈਣਾਂ 'ਚੋਂ ਹਾਸਾ ਰਹੇ ਡੁਲ੍ਹਦਾ ਚੱਤੇ ਪਹਿਰ!
ਇਹਦੇ ਨੈਣਾਂ 'ਚੋਂ ਚੁੰਮ ਲੈਣ ਦੇ
ਮਣੀਆਂ!
ਕੇਸ ਇਹਦੇ ਰਿਸ਼ੀਆਂ ਮੁਨੀਆਂ ਵਰਗੇ
ਕਾਲੇ ਕਾਲੇ! ਭੂਰੇ ਭੂਰੇ!
ਦੁਧ ਚਿਟੇ ਧੌਲੇ ਕੇਸਾਂ 'ਚ ਇਹਦਾ ਲਾਲ ਲਾਲ ਚਿਹਰਾ ਚਮਕਦਾ ਦਮਕਦਾ!
ਮੈਨੂੰ ਤਾਂ ਇਹ ਕੋਈ ਬ੍ਰਹਮਵੇਤਾ ਲਗਦਾ!
ਜਿਹਦੇ ਮਨ 'ਚ ਹੋਵੇ

ਸਹਿਜ ਦਾ ਵਾਸਾ
ਨਾ ਕੁਝ ਗੁਵਾ ਕੇ ਰੋਵੇ
ਤੇ ਨਾ ਕੁਝ ਪਾ ਕੇ ਹੱਸੇ।
ਇਹ ਤਾਂ ਇਕ ਮਲੰਗ-ਫਰਿਸ਼ਤਾ ਵਾਦੀਆਂ ਤੇ ਰਕੜਾਂ ਦਾ;
ਕੁਦਰਤ ਇਹਦੇ ਬੂਹੇ ਬੈਠ
ਪਹਿਰਾ ਦੇਂਦੀ।
ਔਹ ਵੇਖੋ! ਉਸਦੀ ਕੁਲੀ ਦਾ ਧੂੰਆਂ
ਉਡਕੇ ਅੰਬਰਾਂ ਨੂੰ ਛੋਹ ਰਿਹਾ
ਇਹਨਾਂ ਵਾਦੀਆਂ ਵਿਚ ਮੈਨੂੰ ਆਪਣੇ ਵਲ ਪਿਆ ਖਿਚਦਾ
ਮੈਨੂੰ ਉਹਦੀ ਓਟ 'ਚ ਜਾਣਾ
ਚੰਗਾ ਚੰਗਾ ਲਗਦਾ
ਇਹਨਾਂ ਸੜਹਾਂਦ ਮਾਰੇ ਘਰਾਂ 'ਚੋਂ ਨਿਕਲਕੇ!



# ਘੋੜ-ਹੀਣ ਬਣੇ ਘੋੜ ਸੁਆਮੀ

ਰੁੱਖਾਂ ਨੂੰ ਸਿਉਂਕ ਲਗਦੀ
ਤੇ ਛੱਲਾਂ ਮਲਾਹਾਂ ਦੀਆਂ ਲੋਥਾਂ ਨੂੰ
ਪਟਕਾ ਮਾਰਦੀਆਂ ਕੰਢੇ 'ਤੇ,
ਮਾਛੀ ਫਿਰ ਵੀ ਮੱਛੀਆਂ ਫੜਦਾ,
ਤੇ ਰਾਤ ਨੂੰ ਮੂਧੀ ਮਾਰੀ ਕਿਸ਼ਤੀ ਹੇਠ
ਬੀੜੀ ਪੀਂਦਾ ਲੇਟਿਆ, ਗਿਟੀਆਂ ਗਿਣਦਾ।

ਤੇ ਗਵੱਈਆ
ਜਿਸ ਨੂੰ ਇਕ ਧਰਤੀ ਤੋਂ ਦੂਜੀ ਧਰਤੀ ਤਕ
ਚਲਦੀਆਂ ਹਨੇਰੀਆਂ ਦਿਸਣ,
ਅਜ ਇਕ ਨਵਾਂ ਗੀਤ ਗਾਵੇਗਾ
ਤੇ ਇਕ ਪ੍ਰਸ਼ਨ ਪੁਛੇਗਾ,
"ਘੋੜਿਆਂ ਦੀਆਂ ਕਾਠੀਆਂ ਬਨਾਉਣ ਵਾਲੇ
ਆਪ ਕਿਉਂ ਘੋੜ-ਹੀਣ?"
ਤਾਂ ਕਿਰਸਾਨ ਆਪਣੇ ਘਰ 'ਚੋਂ ਨਿਕਲੇਗਾ
ਲੋਹਾਰ ਆਪਣੇ ਤੋਂ, ਤਰਖਾਣ ਆਪਣੇ ਤੋਂ
ਤੇ ਉਹ ਸਭ ਸਾਗਰ ਕੰਢੇ ਤੁਰਦੇ
ਦੁਨੀਆਂ ਦਾ ਚੱਕਰ ਕੱਟ
ਦੁਨੀਆਂ ਦੇ ਸਭ ਘੋੜੇ ਬਣਾ ਲੈਣਗੇ ਆਪਣੇ।



# ਸ਼ੇਰ ਤੇ ਬਿੱਲੀ

ਬਿੱਲੀ ਤੇ ਸ਼ੇਰ ਪੜ੍ਹਾਇਆ
ਤੇ ਸ਼ੇਰ ਬਿੱਲੀ ਨੂੰ ਖਾਣ ਆਇਆ
ਪਰ ਬਿੱਲੀ ਛਲਾਂਗ ਮਾਰਕੇ
ਇਕ ਬੋਹੜ ਉਪਰ ਚੜ੍ਹ ਗਈ
ਤੇ ਸ਼ੇਰ ਬੋਹੜ ਹੇਠ ਬੈਠਾ ਹੈ
ਕਿ ਕਦ ਬਿੱਲੀ ਹੇਠਾਂ ਉਤਰੇ
ਤੇ ਕਦ ਉਹ ਉਹਨੂੰ ਖਾਵੇ।....

ਬਿੱਲੀ ਉਪਰ ਬੈਠੀ ਸੋਚਦੀ ਹੈ –
ਇਹ ਆਪਣੇ ਪੈਰੀਂ ਆਪ ਕੁਹਾੜਾ
ਮੈਂ ਕਿਉਂ ਮਾਰਿਆ?....

ਸ਼ੇਰ ਢੇਰ ਚਿਰ ਤੋਂ
ਬੋਹੜ ਹੇਠ ਬੈਠਾ ਹੈ –
ਬਿੱਲੀ ਬੋਹੜ ਉਪਰ ਹੈ –
ਲੋਕ ਪਿੰਡਾਂ, ਸ਼ਹਿਰਾਂ
ਤੇ ਕਸਬਿਆਂ ਤੋਂ ਆਉਂਦੇ ਹਨ
ਤੇ ਇਹ ਤਮਾਸ਼ਾ ਰੋਜ਼ ਵੇਂਹਦੇ ਹਨ –
ਸ਼ੇਰ ਇਹਨਾਂ ਲੋਕਾਂ ਨੂੰ ਕੁਝ ਨਹੀਂ ਕਹਿੰਦਾ
ਬਸ ਬਿੱਲੀ ਦੀ ਤਾਕ 'ਚ ਬੈਠਾ ਹੈ!....

ਕੁਝ ਸਿਆਣੇ ਕਹਿੰਦੇ ਨੇ
ਕਿ ਬਿੱਲੀ ਬੋਹੜ 'ਤੇ ਨਹੀਂ ਹੈ

ਤੇ ਉਹ ਛਲਾਂਗ ਲਾ ਕੇ
ਅਕਾਸ਼ 'ਚ ਗੁੰਮ ਹੋ ਗਈ ਹੈ!....

ਲੋਕ ਚੁੱਪ ਹਨ -
ਸ਼ੇਰ ਦੀ ਬੇਵਸੀ,
ਗਰੀਬੀ ਤੇ ਅੱਕਲ ਉਪਰ
ਕਦੀ ਹਸਦੇ
ਕਦੀ ਹੰਝੂ ਕੇਰਦੇ
ਤੇ ਕਦੀ ਵਿਚਾਰ ਕਰਦੇ!....



# ਦੋ ਪੰਛੀ

ਉਹਨਾਂ ਦੋਹਾਂ ਨੇ ਆਪਣੇ ਆਪਣੇ ਆਲ੍ਹਣਿਆਂ ਨੂੰ ਛੱਡ ਕੇ
ਦੂਰ ਕਿਸੇ ਦੇਸ ਨੂੰ ਉਡ ਜਾਣਾ ਸੀ ਅੱਜ,
ਆਪਣੇ ਆਪਣੇ ਸਮਾਜਿਕ ਬੰਧਨਾਂ ਤੋਂ ਖੁਲ ਲੈ
ਪ੍ਰੀਤ ਦਾ ਇਕ ਨਵਾਂ ਸੁਪਨਾ ਗੁੰਦਣ!

ਇਕ ਪੰਛੀ ਆਪਣੇ ਆਲ੍ਹਣੇ ਤੋਂ ਉਡਣ ਵੇਲੇ;
ਬਿਫ਼ਰੇ ਪਏ ਕਾਲੇ ਮੋਟੇ ਬਦਲਾਂ ਦੀਆਂ ਚਟਾਨਾਂ ਦੀ
ਸੰਘਣੀ ਭੀੜ ਦੀ ਡਰਾਉਣੀ ਅਬਾਦੀ 'ਚ
ਅਚਨਚੇਤ ਗੁੰਮ ਹੋ ਗਿਆ!

ਚਟਾਨਾਂ ਵਿਚ ਚਲਦੀ ਠੰਢੀ ਹਵਾ ਦੀ ਚੱਕੀ 'ਚ
ਉਹਦੇ ਸਵਾਸ ਗਰਮ ਤੇ ਕਾਹਲੇ ਪੈਂਦੇ
ਤੇ ਉਹਦੀ ਚੇਤਨਤਾ ਚਟਾਨਾਂ ਦੀਆਂ ਭੁਲ ਭਲਈਆਂ 'ਚ ਭਟਕਕੇ
ਉਘੜ ਦੁਘੜੇ ਤਾਣੇ ਵਾਂਗ ਬੌਂਦਲ ਗਈ!

ਚਟਾਨਾਂ ਦੇ ਰਾਕਸ਼ੀ-ਭੇੜ ਨਾਲ ਪੈਦਾ ਹੁੰਦੀ ਗੜਗੜਾਹਟ 'ਚ
ਉਹਦੇ ਨਿਕੇ ਨੈਣ ਦਹਿਲ ਕੇ ਸਹਿਮ ਜਾਂਦੇ
ਤੇ ਚਟਾਨਾਂ ਦੇ ਵੱਡੇ ਪੱਥਰ ਟੁਟਕੇ
ਉਹਦਾ ਰਾਹ ਰੋਕ ਲੈਂਦੇ!

ਨਾ ਉਹ ਚਟਾਨਾਂ ਦੇ ਨੁਕੀਲੇ ਮੂੰਹਾਂ ਤੇ ਇਕ ਪਲ ਅਟਕਕੇ
ਆਪਣਾ ਰਾਹ ਵੇਖ ਕੇ ਸੁਆਰ ਸਕਦਾ ਸੀ
ਤੇ ਉਹਨੂੰ ਆਪਣੇ ਪਿਛੇ

ਬਾਜਾਂ ਦੇ ਲਗਣ ਦੀ ਫੂੰਕਾਰਾਂ ਮਾਰਦੀ ਸਰਸਰਾਹਟ ਸੁਣੀਂਦੀ।

ਨਾ ਉਹ ਕਿਸੇ ਖੋੜ ਦਾ ਆਸਰਾ ਲੈਂਦਾ,
ਉਡਦੇ ਦਾ ਭਾਰ ਡੋਲ ਜਾਂਦਾ
ਤੇ ਉਹ ਚਟਾਨਾਂ ਦੇ ਭਾਰੇ ਪੱਥਰਾਂ ਤੇ
ਖੜ-ਬਾਜ਼ੀਆਂ ਖਾ ਡਿਗ ਪੈਂਦਾ
ਤੇ ਸਾਰਾ 'ਪੀੜ' 'ਪੀੜ' ਹੋ ਜਾਂਦਾ!
ਗੂੜ੍ਹੇ ਹਨੇਰੇ ਵਾਲੀਆਂ ਚਟਾਨਾਂ 'ਚ ਪਹੁੰਚਕੇ;
ਉਹਦੀ ਉਡਣ-ਸ਼ਕਤੀ ਹੰਭੀ ਖੁਸੀ ਆਪਣੀ ਜਾਨ ਮਾਰਨ ਲਗ ਪਈ;
ਤੇ ਚੁੰਝ ਟਕਰਾਂ ਖਾ ਟੁਟਣ ਲੱਗ ਪਈ
ਤੇ ਨਜ਼ਰਾਂ ਵਿਚ ਧੁੰਦ ਲਟਕ ਗਈ!

ਉਸਦੀ ਉਡਾਰੀ ਨੂੰ ਧਰਤੀ ਦਾ ਕੋਈ ਕਿਨਾਰਾ ਨਾ ਦਿਸਦਾ
ਚਟਾਨਾਂ ਦੀਆਂ ਕਟਾਰਾਂ ਤੇ ਤਲਵਾਰਾਂ 'ਚ ਵੱਜ ਵੱਜ ਕੇ
ਉਹਦੇ ਪਰ ਜ਼ਖ਼ਮੀ ਹੋ ਗਏ
ਤੇ ਮੂੰਹ ਝਰੀਟਿਆ ਗਿਆ!

ਆਪਣੇ ਉਹਦੇ ਪਰਾਂ 'ਚੋਂ ਚੀਰਕੇ ਲੰਘਦੀ ਹਵਾ
ਉਹਨੂੰ ਡੈਣ ਵਰਗੀ ਚੀਸ ਲਗਦੀ
ਜੋ ਉਹਦੇ ਖੰਭਾਂ ਨਾਲ ਚਿੰਬੜ ਗਈ ਹੋਵੇ
ਤੇ ਉਹਦੇ ਚੇਹਰੇ ਦਾ ਰੰਗ ਬਦਲ ਗਿਆ!

ਗੁੰਮ ਹੋਏ ਪੰਛੀ ਦਾ ਸਾਥੀ
ਉਚੀ ਉਚੀ ਵੇਦਨਾ 'ਚ ਕੂਕਦਾ
ਬਾਗਾਂ ਦੇ ਰੁਖਾਂ 'ਚੋਂ,
ਝੀਲ ਦੇ ਪਾਣੀ ਉਪਰੋਂ,
ਸ਼ਹਿਰੀ ਪਾਰਕਾਂ ਦੇ ਸਿਰਾਂ ਤੋਂ,
ਸੇਬਾਂ ਦੇ ਪੌਦਿਆਂ,
ਤੇ ਧਾਨ ਦਿਆਂ ਖੇਤਾਂ ਉਪਰੋਂ,
ਝਰਨੇ ਦੇ ਡੁਲ੍ਹਦੇ ਪਾਣੀ ਦੀ ਚਿਟੇ ਕੇਸਾਂ ਵਰਗੀ ਝਗ;

ਤੇ ਇਸੇ ਝਗ 'ਚ ਬਣਦੀ ਸਤਰੰਗੀ ਪੱਟੀ ਨੂੰ ਪੈਰ ਛੁਹਾਂਦਾ
ਆਪਣੇ ਪ੍ਰੇਮੀ ਦੀ ਭਾਲ 'ਚ
ਸਿਰਤੋੜ ਤ੍ਰਾਣ ਲਾ ਉੱਡਦਾ ਰਿਹਾ!
ਰੂਹ ਉਹਦੀ ਕੰਬਣ ਲਗ ਪਈ,
ਤੇ ਉਹਨੂੰ ਨਿਹਚਾ ਬਣਾਉਣ ਲਗ ਪਈ
ਕਿ ਨਵੀਆਂ ਉਲੀਕੀਆਂ ਮੰਜ਼ਲਾਂ ਨੂੰ
ਮੰਥਨ ਕਰਨ ਦਾ ਸਾਥ ਦੇਣ ਵਾਲਾ
ਆਪਣੇ ਇਸ਼ਟ ਦੀ ਪ੍ਰੀਖਿਆ ਸਮੇਂ ਥਿੜਕ ਗਿਆ ਹੈ!

ਝਰਨਿਆਂ ਨੂੰ ਜਾਂਦੀਆਂ ਲਾਲ ਪੱਥਰ ਦੀਆਂ
ਪੌੜੀਆਂ ਉਤੇ ਮਦੀਨ ਪੰਛੀ
ਬਦਲਾਂ ਦੀਆਂ ਚਟਾਨਾਂ 'ਚੋਂ ਬੇਹੋਸ਼,
ਤੇ ਬੁਰੀ ਤਰ੍ਹਾਂ ਨਾਲ ਜ਼ਖਮੀ ਹੋ ਧੜੱਮ ਕਰਦਾ ਡਿਗਾ!
ਸੈਲਾਨੀਆਂ ਨੇ ਉਹਦੇ ਚੁਫੇਰੇ ਭੀੜ ਦਾ ਘੁੰਗਟ ਤਾਣ ਲਿਆ।
ਉਡਦਾ ਨਰ ਪੰਛੀ
ਸੈਲਾਨੀਆਂ ਤੋਂ ਥੋੜ੍ਹੀ ਦੂਰ ਹਟ ਕੇ ਚੁਪ ਹੋ ਕੇ ਬੈਠ ਗਿਆ
ਤੇ ਉੱਭੇ ਸਾਹ ਲੈਣ ਲਗ ਪਿਆ!
ਤੇ ਕਦੀ ਅੱਖਾਂ ਮੁੰਦਕੇ
ਹੰਝੂ ਕੇਰਦਾ
ਪ੍ਰਾਰਥਨਾ ਕਰਦਾ ਲਗਦਾ ਸੀ!

O

# ਕਵਿਤਾ

ਕਵਿਤਾ
ਕੁਝ ਇਸ ਤਰ੍ਹਾਂ ਵੀ ਹੈ ਉਤਰਦੀ...

ਜਿਵੇਂ ਕੋਈ ਮੱਛਰ ਜਾਂ ਮੱਖੀ
ਤੁਹਾਨੂੰ ਕਰੀ ਜਾਂਦੀ ਹੈ ਨਿਰੰਤਰ ਖ਼ਫਾ।
ਤੁਹਾਡੀ ਬਿਰਤੀ ਨੂੰ ਵਿਖੰਡਤ
ਆਪਣੇ ਡੰਗਾਂ ਤੇ ਭਿੰਨ ਭਿੰਨਾਹਟ ਨਾਲ।
ਆਪਣੀ ਨਿਰਗੁਣਤਾ ਤੇ ਸਰਗੁਣਤਾ ਨਾਲ
ਜਾਂ ਕਦੀ ਇਕ ਸੁਰ ਕਰ ਲੈਣਾ ਹੈ ਚਾਹੁੰਦੀ
ਤੁਹਾਨੂੰ ਆਪਣੀ ਭੀਂ ਭੀਂ ਟੀਂ ਟੀਂ ਦੀ ਭਿੰਨਕਾਰ ਨਾਲ...।

ਤੇ ਅੰਤ ਮੁੱਠੀ ਆਪਣੀ 'ਚ ਤੁਸੀਂ
ਇਹਨੂੰ ਕਰਨਾ ਚਾਹੁੰਦੇ ਹੋ ਕੈਦ
ਤਾਂ ਇਹ ਉਡ ਜਾਂਦੀ ਹੈ
ਪਿਛੇ ਛੱਡ ਆਪਣੀ ਭਿੰਨਕਾਰ!

ਜਾਂ ਕਦੀ ਇਹ ਉਤਰਦੀ ਹੈ ਇਸ ਤਰ੍ਹਾਂ...
ਉਤਰ ਆਇਆ ਹੋਵੇ ਕੋਈ ਟਿੱਡੀ ਦਲ;
ਕਿਸੇ ਲਹਿ ਲਹਾਉਂਦੇ ਹਰੇ ਭਰੇ ਖੇਤ 'ਤੇ
ਜੋ ਕੁਝ ਪਲਾਂ ਵਿਚ ਹੀ ਹੋ ਜਾਂਦੇ ਨੇ
ਰੁੰਡ-ਮਰੁੰਡ, ਸਫਾ ਚੱਟ, ਹੱਡੀਆਂ ਪਿੰਜਰ
ਡੰਡਲ-ਬੁਥੇ!



# ਖੁਰੀ

ਕਿਸੇ ਚੰਦਰੀ ਘੜੀ
ਵਿਚ ਹਵੇਲੀ ਸਾਡੀ
ਸੁੱਟ ਗਿਆ ਕੋਈ
ਘੋੜੇ ਦੀ ਖੁਰੀ!
ਮੈਂ ਇਸ ਹਵੇਲੀ ਦਾ
ਕਦੀ ਖੇਡਦਾ ਪੜਪੋਤਾ ਸਾਂ
ਤੇ ਹੁਣ ਹਾਂ ਪੜਦਾਦਾ।
ਮੈਂ ਤੇ ਮੇਰੇ ਪੁਰਖੇ ਸਾਰੇ
ਪੁਸ਼ਤ ਦਰ ਪੁਸ਼ਤ
ਰਹੇ ਲੱਭਦੇ
ਘੋੜੇ ਦੀ ਉਹ ਖੁਰੀ।
ਕਦੇ ਮਿਲੀ ਨਾ
ਪਰ ਉਹ ਸਾਨੂੰ
ਘੋੜੇ ਦੀ ਖੁਰੀ -
ਜਦ ਵੀ ਕਦੇ
ਹਵੇਲੀ ਵਿਚਲਾ
ਕੋਈ ਜੀਅ ਮਰੇ,
ਮਰਦੇ ਵੇਲੇ ਸੁਣੇ ਅਵਾਜ਼ਾਂ;
ਸਰਪਟ ਭੱਜਦੇ
ਧੂੜਾਂ ਪੁੱਟਦੇ ਘੋੜਿਆਂ ਦੀਆਂ;
ਤੇ ਕੁਰਲਾ ਉੱਠੇ ਮਾਰਕੇ ਕੂਕਾਂ,

'ਖੁਰੀਆਂ! ਖੁਰੀਆਂ!'
ਅੱਖਾਂ ਮੀਟੀ
ਮੂੰਹ ਅੱਡੇ
ਤੇ ਦੇਵੇ ਦੰਮ ਤੋੜ!
ਇਸ ਹਵੇਲੀ ਦੇ
ਮਲਬੇ ਦੇ ਢੇਰ 'ਤੇ ਬੈਠਾ
ਮੈਂ ਇਕ ਬੇਸ਼ਗਨਾ ਪੰਛੀ,
ਇਸ ਹਵੇਲੀ ਦੀ
ਮੈਂ ਇੱਟ-ਇੱਟ ਹੈ ਪੁੱਟੀ
ਤੇ ਹਰ ਚੁਗਾਠ ਉਖੇੜੀ;
ਪਰ ਮਿਲੀ ਕਦੇ ਨਾ
ਘੋੜੇ ਦੀ ਉਹ ਖੁਰੀ

O

# ਘਰ

ਉਸ ਘਰ ਪਰਤ ਕੇ ਹੁਣ ਲੈਣਾ ਵੀ ਕੀ
ਜੋ ਚੁਰਾ ਲੈਂਦੇ ਤੁਹਾਡੀਆਂ ਨੀਂਦਾਂ, ਤੁਹਾਡੇ ਸੁਪਨੇ, ਤੁਹਾਡੀਆਂ ਰੁੱਤਾਂ ਤੇ ਤੁਹਾਡੇ ਗੀਤ।

ਉਸ ਘਰ ਪਰਤ ਕੇ ਹੁਣ ਕਰਨਾ ਵੀ ਕੀ
ਜੋ ਕਈ ਸਾਲਾਂ ਤਕ ਬਣਿਆ ਰਿਹਾ ਤੁਹਾਡੇ ਲਈ
ਇਕ ਬਾ-ਮੁਸ਼ਕਤ ਜੇਲ੍ਹ, ਇਕ ਟੋਰਚਰ ਸੈੱਲ ਜਾਂ ਪਾਗਲਖਾਨਾ—

ਉਸ ਘਰ ਪਰਤ ਕੇ ਹੁਣ ਕਰਨਾ ਵੀ ਕੀ
ਜਿਸਦੀ ਹਰ ਸ਼ੈਅ 'ਚੋਂ ਆਉਂਦੀ ਏ ਕਚਿਆਣ।
ਜਿਸ ਦੀਆਂ ਫਿਜ਼ਾਵਾਂ ਤੇ ਆਵਾਜ਼ਾਂ
ਤੇ ਰਿਸ਼ਤਿਆਂ 'ਚੋਂ ਆਉਂਦੀ ਏ ਸੜਿਆਣ
ਤੇ ਬੰਦਾ ਖੋਹ ਬਹਿੰਦੈ ਆਪਣੇ ਆਪੇ ਦੀ ਪਹਿਚਾਣ।

ਮੈਂ ਤਾਂ ਸੁਣਿਆ ਸੀ—ਘਰ ਤਾਂ ਇਕ ਆਲ੍ਹਣਾ ਹੁੰਦੈ
ਜਿਥੇ ਅਸਗਾਹਤਾ ਦੇ ਅੰਬਰਾਂ 'ਚ ਲੰਬੀ ਉਡਾਰੀ ਭਰਨ ਬਾਅਦ;
ਪੰਛੀ ਨੇ ਸਸਤਾਉਣ ਲਈ ਪਰਤ ਆਉਣਾ ਹੁੰਦੈ
ਕਿ ਉਹ ਫਿਰ ਹੋਰ ਉਚੇਰਾ ਉਡ ਸਕੇ ਤੇ ਅਸਗਾਹਤਾ ਦੇ ਹੋਰ ਨਵੇਂ ਮੰਡਲਾਂ ਨੂੰ ਛੋਹ ਸਕੇ
ਪਰ ਉਸ ਘਰ ਪਰਤ ਕੇ ਹੁਣ ਕਰਨਾ ਵੀ ਕੀ
ਜੋ ਕਟ ਲੈਂਦੇ ਤੁਹਾਡੇ ਖੰਭ ਤੇ ਖੋਹ ਲੈਂਦਾ ਹੈ ਤੁਹਾਥੋਂ ਤੁਹਾਡੀ ਉਡਾਣ!

ਮੈਂ ਤਾਂ ਇਹ ਵੀ ਸੀ ਸੁਣਿਆ ਕਿ ਘਰ ਤਾਂ ਇਕ ਬੰਦਰਗਾਹ ਹੈ
ਜਿਥੇ ਜਹਾਜ਼ ਨੇ ਅਣਜਾਣੇ ਰਾਹਾਂ ਤੇ ਟਾਪੂਆਂ ਦੀ ਥਾਹ ਲੈ ਕੇ
ਪਰਤ ਆਉਣਾ ਹੁੰਦੈ—

ਸਿਰ ਕਿਸੇ ਬੰਦਰਗਾਹ ਦੀ ਨਿਘੀ ਗੋਦ 'ਚ ਟਿਕਾ ਦੇਣ ਲਈ
ਕਿ ਕੁਝ ਦਿਨ ਆਰਾਮ ਕਰਕੇ,
ਫਿਰ ਉਸ ਨਿਘੀ ਗੋਦ 'ਚੋਂ ਪਿਆਰ ਦੇ ਕੁਝ ਘੁਟ ਭਰਕੇ
ਉਹਨਾਂ ਘੁਟਾਂ 'ਚੋਂ ਅਥਾਹ ਸ਼ਕਤੀ ਲੈ ਕੇ
ਠਿਲ੍ਹ ਪੈਣਾ ਹੁੰਦੈ ਆਨੰਤ ਦੇ ਸਾਗਰਾਂ ਲਈ—ਆਪਣੇ ਇਸ਼ਟ ਦੀ ਭਾਲ ਵਿਚ।

ਉਸ ਘਰ ਪਰਤ ਕੇ ਹੁਣ ਲੈਣਾ ਵੀ ਕੀ ਹੈ
ਗਿਰਾਂ ਹੈ ਜਿਸਦਾ ਸਮਸ਼ਾਨ ਵਾਂਗ!
ਕਹਿ ਦੇ! ਸਦਾ ਲਈ ਇਸ ਘਰ ਨੂੰ ਅਲਵਿਦਾ! ਅਲਵਿਦਾ!



## ਨਾਗਣੀ

ਮੈਂ ਰਾਤਾਂ ਨੂੰ ਦਰਿਆਵਾਂ
ਤੇ ਹਵਾਵਾਂ ਨਾਲ
ਜਾਨਵਰਾਂ ਤੇ ਰੁੱਖਾਂ ਨਾਲ
ਗੱਲਾਂ ਕਰਦਾ
ਮੈਂ ਉਹਨਾਂ ਨੂੰ ਕਹਿੰਦਾ
ਮੇਰੀ ਪਿਛਵਾੜੇ ਵਾਲੀ ਬਾਰੀ ਲੰਘ (ਟੱਪ) ਆਓ।
ਇਸ ਕਮਰੇ ਵਿਚ
ਜੋ ਵੀ ਕੁੱਝ ਪਿਆ ਹੈ
ਇਹਨੂੰ ਰੋੜ੍ਹ ਕੇ ਲੈ ਜਾਵੋ...।

ਮੈਂ ਇਕ ਨਾਗਣੀ ਨੂੰ ਪਾਲਿਆ ਹੈ
ਦੁੱਧ ਦੀ ਕਟੋਰੀ ਰੋਜ ਪਿਲਾਉਂਦਾ ਹਾਂ ਉਹਨੂੰ,
ਇਹ ਵੀ ਪਤਾ ਹੈ ਕਿ
ਇਕ ਦਿਨ ਇਹ ਮੈਨੂੰ ਐਸਾ ਡੰਗ ਮਾਰੇਗੀ
ਕਿ ਮੈਂ ਮੁੜ ਉਠ ਨਹੀਂ ਸਕਾਂਗਾ!
ਪਰ ਮੈਂ ਇਹਨੂੰ ਪਿਆਰ ਕਰਦਾ ਹਾਂ
ਕਿਉਂਕਿ ਇਹਦੇ ਨਿਕੇ ਨਿਕੇ ਡੰਗਾਂ ਦੀ ਜਹਿਰ ਦਾ;
ਮੈਂ ਆਦੀ ਹੋ ਗਿਆ ਹਾਂ
ਤੇ ਇਹ ਮੈਨੂੰ ਧਰਵਾਸ ਦਿੰਦੇ ਹਨ।



# ਸ਼ਨਾਰਾਂ

ਕੁਝ ਔਰਤਾਂ ਚੰਮ ਜੂੰਆਂ ਵਰਗੀਆਂ
ਕੁਝ ਨਿਰੀਆਂ ਚਿਚੜ,
ਕੁਝ ਜੋਕਾਂ!
ਮਰਨ ਤਕ ਖੂਨ ਚੂਸਦੀਆਂ
ਗਲੋਂ ਨਾ ਲਹਿੰਦੀਆਂ
ਢੁਕ ਢੁਕ ਨੇੜੇ ਹੋ ਬਹਿੰਦੀਆਂ
ਹਰ ਰਾਹ ਮੱਲ ਖਲੋਂਦੀਆਂ
ਜੇ ਅਲਾਪਣ ਲਗੋ ਮੁਹੱਬਤ ਦੇ ਰਾਗ
ਤਾਂ ਪਿੱਠ ਕਰ ਖਲੋਂਦੀਆਂ।

ਇਹ ਬੇਸੁਰ ਬੇਤਾਜ ਰਾਗਨੀਆਂ ਦਾ ਝੁਰਮਟ
ਨਾ ਏਥੇ ਕੁਝ ਲੈਣ ਨੂੰ ਨਾ ਦੇਣ ਨੂੰ... !
ਚੱਲ ਕਨੱਈਆ ਬਿਰੰਦਾਬਨ ਆਪਣੇ
ਆਪਣੀ ਮੁਰਲੀ ਸਾਂਭ;
ਕੋਈ ਛੇੜ ਰਾਗ ਮਲ੍ਹਾਰ, ਬਹਾਰ, ਬਸੰਤ ਜਾਂ ਜੈਜੈਵੰਤੀ;
ਕੀ ਲੈਣਾ ਤੂੰ ਫਿਰਕੇ ਬੰਬਈ, ਕਲਕੱਤੇ, ਦਿੱਲੀ, ਚੰਡੀਗੜ੍ਹ ਦੀਆਂ ਕੁੰਜ-ਗਲੀਆਂ 'ਚ।

ਆਪਣੀ ਸੁਰਤ ਸੰਭਾਲ
ਤੂੰ ਤਾਂ ਹੈਂ ਆਖਰ ਨਟਖਟ ਨੰਦ ਗੋਪਾਲ!!
ਆਪੇ ਆਉਣਗੀਆਂ ਗੋਪੀਆਂ ਤੇਰੇ ਪਿੱਛੇ।
ਕੁਝ ਔਰਤਾਂ ਚਮਜੂੰਆਂ ਵਰਗੀਆਂ
ਕੁਝ ਨਿਰੀਆਂ ਜੋਕਾਂ, ਕੁਝ ਚਿਚੜ...
ਕੁਝ ਨਿਰੀਆਂ ਖੁਰਕ ਖਾਧੀਆਂ
ਜਾਂ ਖਟਮਲ ਪਿੱਸੂ!

○

## ਸਾਂਤ ਮਦਰਾ

ਇਸ ਮਦ ਦਾ ਨਸ਼ਾ
ਕੁਝ ਏਹੋ ਜਿਹੇ ਦ੍ਰਿਸ਼ ਵਰਗਾ
ਵੱਡੀ ਝੀਲ ਦਾ
ਸੁੱਤਾ ਇਕ ਖੁਲਾ ਕੰਢਾ ਚੁਪ ਚਾਪ।
ਪਾਣੀ ਉਪਰ
ਚਾਨਣੀ ਖੜੀ ਚੁਪ ਚਾਪ।
ਤਾਰੇ
ਜਗ ਰਹੇ ਚੁਪ ਚਾਪ।
ਮੀਲਾਂ ਤਕ
ਪਸਰੀ ਪਈ ਚੁਪ ਹੀ ਚੁਪ।
ਭੂਤ ਵੀ ਚੁਪ ਚੁਪ!
ਵਰਤਮਾਨ ਵੀ ਚੁਪ ਚੁਪ!
ਭਵਿੱਖ ਵੀ ਚੁਪ ਚੁਪ!!
ਸਿਰਫ ਖੜੇ ਪਾਣੀ ਤੇ ਇਕ ਸ਼ਿਕਾਰਾ
ਸਹਿਜੇ ਸਹਿਜੇ ਮੇਰੇ ਵੱਲ ਨੂੰ ਤਰਦਾ
ਹੈ ਆ ਰਿਹਾ।
ਕੋਈ ਔਰਤ, ਕੋਈ ਮਰਦ
ਅੱਜ ਪੀ ਹੀ ਨਹੀਂ ਰਿਹਾ ਆਪਣੇ ਮੇਜਾਂ ਤੇ ਬੈਠਾ।
ਆਪਣੇ ਆਪਣੇ ਮੇਜਾਂ ਤੇ ਅੱਗੇ ਰੱਖੀਆਂ
ਖਾਲੀ ਅਣਬੁਲੀਆਂ ਪਿਆਲੀਆਂ ਵਿਚ
ਆਪਣੀਆਂ ਆਪਣੀਆਂ ਅੱਖੀਆਂ ਗੱਡੀ ਬੈਠੇ

ਸਭ ਮੇਰੇ ਬਾਰੇ ਸੋਚ; ਹੋ ਰਹੇ ਨੇ ਹੈਰਾਨ!
ਇਹ ਤਾਂ ਰੋਜ਼ ਹੀ ਚੀਕਦਾ ਕੁਰਲਾਂਦਾ
ਜਖ਼ਮੀ ਹੋ ਜਾਂਦਾ ਸੀ।
ਪਿਆਲੀਆਂ, ਬੋਤਲਾਂ, ਬਾਰੀਆਂ ਦੇ ਸ਼ੀਸ਼ੇ ਭੰਨ ਦਿੰਦਾ ਸੀ
ਪਰ.... ਅੱਜ ਇਸ ਨਵੀਂ ਲੱਭੀ ਮਦਰਾ ਨੂੰ
ਇੰਨੀ ਪੀ ਕੇ ਵੀ ਸ਼ਾਂਤ ਕਿਉਂ ਹੈ?



## ਧੌਲ

ਬੜੀ ਆਉਂਦੀ ਹੈ ਉਸ ਕਮਬਖ਼ਤ ਦੀ ਯਾਦ।
ਜਦ ਵੀ ਪੈਂਦੀ ਹੈ ਪੋਹ ਦੀ ਠੰਢੀ ਤੇ ਕਾਲੀ ਰਾਤ।

ਉਹ ਪਾ ਕੇ ਗੁਲਾਨਾਰੀ ਸਾਮੀ ਸਾਟਨ ਦਾ ਸੂਟ
ਪੁਛਦੀ ਸੀ ਕੀ ਮਤਲਬ ਹੈ ਇਹਦਾ
ਤੇ ਫਿਰ ਹਸਦੀ ਸੀ ਦੀਵੇ ਨੂੰ ਫੂਕ ਮਾਰ।

ਮੈਂ ਪਹਿਲਾਂ ਚੁੰਮਦਾ ਸਾਂ ਪੇਟ ਮਖ਼ਮਲੀ ਉਹਦਾ
ਤੇ ਫਿਰ ਦਿੰਦਾ ਸਾਂ ਗੱਡ ਉਸ ਵਿਚ ਸਿੰਗ ਆਪਣੇ
ਉਹ ਸੇਜ ਯਾਰ ਦੀ ਤੇ ਲੇਟੀ ਹਿਲਦੀ ਸੀ ਇਦਾਂ
ਜਿਵੇਂ ਲੈ ਰਿਹਾ ਹੋਵੇ ਝੂਟੇ ਸਮੁੰਦਰ ਕੋਸਾ।

ਸਿੰਗਾਂ ਮੇਰਿਆਂ ਤੋਂ ਘੁੱਟ ਕੇ ਫੜੀ
ਉਹ ਚਾਹੁੰਦੀ ਸੀ ਹਵਾ ਵਿਚ ਮੈਨੂੰ ਘੁਮਾਉਣਾ।
ਇਹ ਤਾਂ ਜ਼ੋਰ ਹੀ ਉਦੋਂ ਸੀ ਸਿੰਗਾਂ ਮੇਰਿਆਂ ਵਿਚ ਬਥੇਰਾ;
ਕਿ ਬਲਦੇ ਸਿੰਗਾਂ ਆਪਣਿਆਂ ’ਤੇ ਮੈਂ ਉਹਨੂੰ ਚੁੱਕੀ
ਲੈ ਜਾਂਦਾ ਸਾਂ ਅਕਾਸ਼ ਦੇ ਤਾਰਿਆਂ ਤੀਕ,
ਤੇ ਫਿਰ ਸੁੱਟ ਕੇ ਹੇਠਾਂ ਉਹਨੂੰ ਮੈਂ ਲੈਂਦਾ ਸਾਂ ਕੀਲ।

ਬੜੀ ਆਉਂਦੀ ਹੈ ਚੰਦਰਿਆ ਮਨਾ
ਓਸ ਗੋਲੀ ਵਰਗੀ ਕੁੜੀ ਦੀ ਯਾਦ
ਜੋ ਰਹਿੰਦੀ ਸੀ ਬਲਦੀ ਸਾਰੀ ਰਾਤ
ਤੇ ਸੇਕ ਉਹਦੀ ਕਣਕ ਵੰਨੀਂ ਧਰਤੀ ਵਿਚੋਂ

ਇਸ ਤਰ੍ਹਾਂ ਸੀ ਰਹਿੰਦਾ ਉਠਦਾ
ਜਿਵੇਂ ਬਲ ਰਿਹਾ ਹੋਵੇ ਰਾਤ ਕਾਲੀ ਵਿਚ ਜੰਗਲ ਚੰਦਨ ਦਾ।
ਬੜਾ ਮਚੀ ਉਛਲ ਉਛਲ ਕੇ, ਅਸਰਾਲ ਬਣ ਉਹ ਕਸੁੰਭੇ ਦੀ ਅੱਗ,
ਨਿਗਲ ਜਾਣ ਲਈ ਮੈਨੂੰ ਸਬੂਤੇ ਦਾ ਸਬੂਤਾ
ਪਰ ਗਈ ਉਹ ਆਪ ਹੀ ਇਕ ਦਿਨ ਬੁਝ।

ਬੜਾ ਅਫਸੋਸ ਹੁੰਦਾ ਹੈ ਹੁਣ ਸਿੰਗ ਵੇਖ ਕੇ ਆਪਣੇ
ਕਿ ਨਹੀਂ ਰਹੀ ਸਿੰਗਾਂ ਮੇਰਿਆਂ 'ਤੇ ਹੁਣ ਕੋਈ ਮੇਚ ਦੀ ਧਰਤੀ!

O

# ਇਕ ਅਨਾਰ

ਮੈਂ ਖੜਾ
ਵੇਂਹਦਾ ਹਾਂ ਪੈਂਦੇ ਅਨਾਰ
ਤੇ ਗਿਣਦਾ ਹਾਂ ਅਨਾਰ
ਹਰ ਮੌਸਮ ਘਟਦਾ ਜਾਂਦਾ ਹੈ
ਇਕ ਅਨਾਰ।

ਇਸ ਅਨਾਰ ਦੇ ਬੂਟੇ ਤੋਂ
ਕਦੀ ਤੋੜ ਕੇ ਇਕ ਅਨਾਰ
ਉਸ ਖਵਾਇਆ ਸੀ ਮੈਨੂੰ
ਤੇ ਫਿਰ ਇਕ ਦਿਨ ਅਨਾਰ ਪੈਣੇ ਬੰਦ ਹੋ ਗਏ।

ਜਦ ਕਣਕ ਹੈ ਪਕਦੀ
ਜਾ ਪੈਂਦਾ ਹੈ ਅੰਬਾਂ ਨੂੰ ਬੂਰ
ਤੇ ਕੂਕਦੀ ਹੈ ਕੋਇਲ
ਜਾਂ ਸਾਵਣ ਮਹੀਨੇ ਦਾ ਮੀਂਹ
ਤਾਂ ਮੁੜ ਮੁੜ ਆਉਂਦੀ ਹੈ ਉਹਦੀ ਯਾਦ!!



## ਟੈਲੀਫੂਨ ਕਰਦਿਆਂ

ਮੈਨੂੰ ਪਤਾ ਹੈ ਕਿ ਮੇਰੇ ਪਾਸ ਪੈਸੇ ਨਹੀਂ
ਤੇ ਮੇਰੀ ਜੇਬ ਲਗਭਗ ਖਾਲੀ ਰਹਿੰਦੀ ਹੈ
ਫਿਰ ਵੀ ਮੈਂ ਤੈਨੂੰ ਕਿਉਂ
ਇੰਨਾ ਲੰਮਾ ਸਮਾਂ ਫੋਨ ਕਰਦਾ ਰਹਿੰਦਾ ਹਾਂ
ਤੇ ਗੱਲਾਂ ਕਰਦਿਆਂ ਮੈਨੂੰ ਸੁਰਤ ਨਹੀਂ ਰਹਿੰਦੀ ਕਿ
ਟੈਲੀਫੂਨ ਦਾ ਮੀਟਰ ਘੁੰਮ ਰਿਹਾ ਹੈ
ਤੇ ਪੈਸਿਆਂ ਦਾ ਬਿਲ ਚੜ ਰਿਹਾ ਏ.....।

ਮੈਂ ਕਿਉਂ ਦਿਨ 'ਚ ਵਾਰ ਵਾਰ,
ਤੈਨੂੰ ਫੋਨ ਕਰਦਾ ਹਾਂ
ਮੈਂ ਕਿਉਂ ਇੰਨਾ ਲੰਮਾ ਸਮਾਂ
ਗੱਲਾਂ ਕਰਦਾ ਰਹਿੰਦਾ ਹਾਂ?
ਜਦੋਂ ਮੈਨੂੰ ਪਤਾ ਹੈ ਕਿ
ਮੇਰੀ ਜੇਬ ਲਗਭਗ ਖਾਲੀ ਰਹਿੰਦੀ ਹੈ
ਤੇ ਫੋਨ ਦਾ ਮੀਟਰ ਘੁੰਮ ਰਿਹਾ ਹੈ....।

ਫਿਰ ਵੀ ਮੈਂ ਤੈਨੂੰ ਕਿਉਂ
ਇੰਨਾ ਲੰਮਾ ਸਮਾਂ ਫੋਨ ਕਰਦਾ ਰਹਿੰਦਾ ਹਾਂ
ਤੇ ਕਿਉਂ ਦਿਨ 'ਚ ਵਾਰ ਵਾਰ
ਫੋਨ ਕਰਦਾ ਰਹਿੰਦਾ ਹਾਂ।



# ਫਰਾਂਸੀਸੀ ਕੁੜੀ

ਇਕੱਲਾ ਸਾਂ!
ਇਕੱਲਾ ਇਕੱਲਾ ਹੋ ਕੇ ਖੜਦਾ ਸਾਂ ਹੋਰਾਂ ਤੋਂ!
ਇਕੱਲਾ ਤੁਰਦਾ ਸਾਂ! ਇਕੱਲਾ ਰਸਤੋਰਾਂ ਵਿਚ ਜਾਂਦਾ ਸਾਂ!
ਇਕੱਲਾ ਪਹਾੜ ਚੜ੍ਹਦਾ ਸਾਂ! ਇਕੱਲਾ ਪਹਾੜ ਉਤਰਦਾ ਸਾਂ!
ਤੇ ਇਕੱਲਾ ਚੀਲਾਂ ਤੇ ਵਹਿ ਰਹੀ ਨੈਂ ਦੀ ਸ਼ਾਂ ਸ਼ਾਂ ਨੂੰ
ਸੁਣਦਾ ਸਾਂ
ਧੋਤੇ ਧੋਤੇ ਪਥਰਾਂ ਤੇ ਬਹਿ ਬਹਿ!

ਆਪਣੇ ਆਪ ਨੂੰ
ਇਕੱਲਾ ਇਕੱਲਾ ਰਖਣਾ ਉਦੋਂ
ਮੈਨੂੰ ਚੰਗਾ ਚੰਗਾ ਲਗ ਰਿਹਾ ਸੀ!

੨

ਮੈਂ ਤਾੜ ਗਿਆ ਸਾਂ;
ਉਸ ਟੋਲੀ ਵਿਚੋਂ ਕੁਝ ਨੂੰ ਸੁਭਾਵਕ ਹੀ
ਮੇਰਾ ਇਕੱਲਾ ਇਕੱਲਾ ਰਹਿਣਾ ਚੰਗਾ ਚੰਗਾ ਲਗਣ ਲਗ ਪਿਆ ਸੀ;
ਜਦ ਉਹ ਦਬੀਆਂ ਦਬੀਆਂ ਚੋਰ ਅੱਖਾਂ ਨਾਲ ਮੈਨੂੰ ਤਕਦੇ -
ਦੂਰ ਪਹਾੜ ਚੜ੍ਹੇ ਜਾਂਦੇ ਨੂੰ,
ਦੂਰ ਕਿਸੇ ਪਥਰ ਤੇ ਬੈਠੇ ਨੂੰ, ਕੋਲ ਖੜੇ ਨੂੰ,
ਦੂਰ ਤੁਰਦੇ ਨੂੰ, ਕੋਲ ਤੁਰਦੇ ਨੂੰ, ਦੂਰ ਪਹਾੜ ਤੋਂ ਉਤਰਦੇ ਨੂੰ!
ਇਸ ਤਰ੍ਹਾਂ ਦੇ ਵੇਖਣ ਵਾਲਿਆਂ 'ਚੋਂ,
ਤਿੰਨ ਫਰਾਂਸੀਸੀ ਕੁੜੀਆਂ ਦੇ ਜੁਟ ਵਿਚੋਂ
ਇਕ ਸੋਹਣੀ, ਸੰਗਮਰਮਰ ਵਰਗੀ ਚਿਟੀ,

ਚੈਰੀ ਦੇ ਰੰਗ ਵਰਗੀਆਂ ਗੱਲਾਂ ਵਾਲੀ ਕੁੜੀ ਵੀ ਸੀ;
ਜਿਸ ਦੀ ਦਬੀ ਦਬੀ ਚੋਰ ਨਜ਼ਰ
ਮੈਨੂੰ ਵਧੇਰੇ ਤੀਬਰਤਾ ਨਾਲ ਵੇਖਣ ਲਗ ਪਈ ਸੀ!
ਉਹ ਮੇਰੇ ਤੋਂ ਥੋੜੀ ਵਿਥ ਤੇ
ਮੇਰੇ ਵਲ ਪਿਠ ਕਰਕੇ ਆ ਬੈਠ ਗਈ
ਇਕ ਬੈਂਚ ਤੇ ਇਕੱਲੀ!
ਤੇ ਆਪਣੀਆਂ ਉਂਗਲਾਂ ਨੂੰ,
ਆਪਣੇ ਪਿਛਾਂਹ ਨੂੰ ਲਟਕਦੇ ਕੱਟੇ ਭੂਰੇ ਵਾਲਾਂ 'ਚ ਫੇਰ ਫੇਰ,
ਉਹਨਾਂ ਉਡਦਿਆਂ ਨੂੰ ਸੁਵਾਰਨ ਲਗ ਪਈ,
ਉਥੇ ਦੀ ਉਤਰ ਰਹੀ ਨੀਲੀ ਠੰਢ ਵਿਚ
ਜੋ ਉਸ ਦੀਆਂ ਗਲਾਂ ਨੂੰ ਸੀਤ ਕਰੀ ਜਾ ਰਿਹਾ ਸੀ!

ਤੇ ਕੁਝ ਚਿਰ ਬਾਦ,
ਉਸ ਆਪਣੀ ਸਾਰੀ ਸ਼ਕਤੀ ਨੂੰ ਇਕੱਠਾ ਕਰਕੇ;
ਬੈਠੀ ਬੈਠੀ ਨੇ ਪਿਛਾਂਹ ਨੂੰ ਮੁੜਕੇ,
ਮੈਨੂੰ ਆਪਣੇ ਨੈਣਾਂ ਨਾਲ ਸਭ ਘੁੰਡ ਲਾਹ ਕੇ
ਵੇਖਣਾ ਸ਼ੁਰੂ ਕਰ ਦਿਤਾ!
ਉਸ ਦੀਆਂ ਚਮਕਦੀਆਂ ਨੀਲੀਆਂ ਅੱਖਾਂ ਵਿਚ,
ਤੇਜ਼ ਪ੍ਰਕਾਸ਼ ਬਲ ਰਿਹਾ ਸੀ
ਜੋ ਮੈਨੂੰ ਮੇਰੀ ਇਕੱਲ ਨੂੰ ਤਰੁੰਢਕੇ
ਆਪਣੇ ਸੀਨੇ ਨਾਲ ਲਾ ਲਾਉਣਾ ਚਾਹੁੰਦਾ ਸੀ!
ਤੇ ਚੇਹਰੇ ਉਤੇ ਤਿੱਖੀ ਮਸੂਮੀਅਤ
ਜੋ ਮੇਰੇ ਗਲੇ ਨਾਲ
ਘੁੱਟਕੇ ਆ ਲਗਣਾ ਚਾਹੁੰਦੀ ਸੀ
ਸਿਆਲੇ ਦੀਆਂ ਮਿਠੀਆਂ ਸੂਰਜ ਕਿਰਨਾਂ ਵਾਂਗ!

ਪਰ ਮੈਂ
ਆਪਣੀ ਇਕੱਲ ਨੂੰ ਹੀ ਬੈਠਾ ਪੂਣਦਾ ਰਿਹਾ;
ਆਪਣੇ ਆਪ ਨੂੰ ਇਕੱਲਾ ਜਾਣ!

ੜ

ਉਹ ਦੋ ਤਿੰਨ ਥਾਵਾਂ ਤੇ ਹੋਰ ਵੀ
ਮੈਨੂੰ ਮਿਲੀ ਸੀ ਫਿਰ
ਕੁਝ ਕੁਝ ਦਿਨਾਂ ਬਾਦ,
ਸੈਰ ਕਰਦੀ ਕਰਦੀ ਸੁਭਾਵਕ ਮੇਲ ਨਾਤੇ
ਆਪਣੇ ਉਸ ਜੁਟ ਨਾਲ;
ਪਰ ਨੀਵੇਂ ਨੀਵੇਂ ਨੈਣੀਂ,
ਚੁਪ ਚੁਪ, ਉਦਾਸ ਉਦਾਸ,
ਸਾਰੀ ਦੀ ਸਾਰੀ ਮੋਨ
ਜਿਵੇਂ ਮੈਂ ਕੋਈ ਜਾਣਾ
ਉਸ ਦੇ ਲਾਗੇ ਚਾਗੇ ਖੜੋਤਾ ਹੀ ਨਾ ਹੋਵਾਂ!

ੴ

ਬਹੁਤ ਵਾਰ ਉਹਦੇ ਨੈਣ,
ਬਾਦ ਵਿਚ ਮੇਰੀ ਇਕੱਲ 'ਚ ਆ ਕੇ;
ਮੇਰੀ ਇਕੱਲ ਨੂੰ ਕੋਸਦੇ ਰਹਿੰਦੇ ਹਨ :
ਜੋ ਉਹਨਾਂ ਨੂੰ ਇਕ ਮੁਸਕਰਾਹਟ ਵੀ ਨਾ ਦੇ ਸਕੀ
ਲੰਗੜੀ ਖੁਦਗਰਜ਼!
ਤੇ ਮੇਰਾ ਸਾਰਾ ਜਿਸਮ ਝੂਠਾ ਪੈ ਜਾਂਦਾ ਹੈ।
ਜਦ ਉਹਦੇ ਨੈਣ,
ਕਦੀ ਮੇਰੇ ਪੈਨ ਨਾਲ, ਕਦੀ ਮੇਰੇ ਕਾਗਜ਼ਾਂ ਨਾਲ,
ਕਦੀ ਮੇਰੇ ਕਮਰੇ ਦੀ ਕੰਧ ਨਾਲ
ਕਦੀ ਮੇਰੇ ਚਾਹ ਦੇ ਪਿਆਲੇ ਨਾਲ
ਜੁੜੇ ਪਏ ਹੁੰਦੇ ਹਨ!



# ਪੁਲ

ਮੈਂ ਤਾਂ ਪੁਲਾਂ 'ਤੇ ਖਲੋ ਕੇ
ਕੀਤੀ ਹੈ ਸੂਹੀ ਸਵੇਰ ਦੀ ਉਡੀਕ
ਪਾਣੀ ਆਉਂਦਾ ਵੀ ਤਕਿਆ।
ਪਾਣੀ ਸੁਕਦਾ ਵੀ ਤਕਿਆ।

ਸ਼ਾਇਦ ਦਰਿਆ ਨੂੰ ਕਤਲ ਕੀਤਾ ਹੈ
ਜਾਂ ਖੌਰੇ ਹਾਕਮਾਂ ਪਾ ਦਿਤਾ ਹੈ ਗਹਿਣੇ
ਜਾਂ ਆਂਦਰਾਂ ਆਪਣੀਆਂ ਦਾ ਰੁਗ ਭਰ
ਨਾਲ ਭੁੱਖ ਮੋਇਆ ਹੈ।

ਨਹੀਂ ਮਿਲਦਾ ਜੇ ਡਾਕਖ਼ਾਨੇ ਕਿਸੇ
ਸਰਨਾਵਾਂ ਇਸ ਦਰਿਆ ਦਾ,
ਬਾਂਝ ਧਰਤ ਵਿਚ ਗੁਆਚੇ
ਨਕਸ਼ ਦਰਿਆ ਦੇ
ਮੈਂ ਢੂੰਡ ਰਿਹਾ ਹਾਂ।

ਭਲਾ ਕਦ ਦਰਿਆਵਾਂ ਦੇ ਪਾਣੀ ਪਰਤੇ
ਬਸ ਪੁਲ ਦਾ ਪਿੰਜਰ ਹੈ ਬਾਕੀ
ਜਾਂ ਦਰਿਆ ਦਾ ਸੁਪਨਾ।

ਜਦ ਤੱਤੀ ਲੂਅ ਵਗੇ
ਪਿੰਜਰ ਪੁਲ ਦਾ ਕੰਬੇ
ਤੇ ਬਾਂਝ ਧਰਤੀ ਜਿਵੇਂ ਪਾਗਲ

ਨਿਰਬਸਤਰ ਔਰਤ
ਹਾਸਾ ਹੱਸੇ।
ਐਵੇਂ ਮਨ ਚੰਦਰੇ ਨੂੰ ਧਰਵਾਸ ਜੇਹਾ ਹੈ,
ਮੌਤ ਜੇਹੀ ਇਸ ਕਲਰੀ ਚੁਪ ਵਿਚ
ਸਾਹ ਰੋਲ ਰਿਹਾ ਹੈ -
ਸ਼ਾਇਦ ਪਰਤੇ ਸੂਹੀ ਸਵੇਰ
ਆਪਣਾ ਘੁੰਡ ਚਾਵੇ
ਤੇ ਪਾਣੀਆਂ ਨੂੰ ਅੱਗ ਲਾਵੇ।

ਜਾਂ ਸਾਡੇ ਲੇਖਾਂ ਵਿਚ ਲਿਖੀ
ਇਹ ਗੁਨਾਹਗਾਰ ਚੁੱਪ ਹੈ,
ਤੇ ਇਸ ਚੁਪ ਵਿਚ ਪਿਆ,
ਪੁਲ ਦਾ ਪਿੰਜਰ।

ਜਾਂ ਪਿੰਜਰ ਦੇ ਜੋੜਾਂ ਨੂੰ
ਚੂੰਡ ਕੇ ਖਾਂਦੇ ਗਿਰਝਾਂ ਤੇ ਕਾਂ।



# ਜਦ ਖੱਤ ਨਹੀਂ ਆਉਂਦੇ

ਮੇਰੇ ਦੋਸਤ, ਮੇਰੇ ਲੈਟਰ ਬੌਕਸ
ਜਦ ਦੂਰ ਤਕ ਹਵਾ ਵਿਚ ਨਚਦੇ ਨੇ ਪੀਲੀ ਸਰੋਂ ਦੇ ਖੇਤ
ਤੇ ਪੈਂਦੇ ਨੇ ਡੇਕਾਂ ਨੂੰ ਕਾਸ਼ਨੀ ਫੁੱਲ
ਤਾਂ ਮੈਨੂੰ ਪਤਾ ਨਹੀਂ ਲਗਦਾ
ਮੈਂ ਮਾਂ ਹਾਂ, ਜਾਂ ਬਾਪ।

ਮੇਰੇ ਦੋਸਤ, ਮੇਰੇ ਲੈਟਰ ਬੌਕਸ
ਹੁਣ ਕੋਈ ਚਿਠੀ ਨਹੀਂ ਆਉਣੀ।

ਮੇਰੇ ਦੋਸਤ, ਮੇਰੇ ਲੈਟਰ ਬੌਕਸ
ਝਾ ਕੇ ਮੇਰੇ ਵਲ ਮੌਤ
ਜਿਵੇਂ ਹੋਵੇ ਜੜੀ ਸੁਨਿਹਰੀ ਫਰੇਮ 'ਚ ਦਾਦੇ ਦੀ ਫੋਟੋ।

ਜੀਤੋ ਜੋ ਡੇਕ ਵਰਗੀ ਸੀ ਮੇਰੀ ਧੀ
ਮੇਰੇ ਦੋਸਤ, ਮੇਰੇ ਲੈਟਰ ਬੌਕਸ
ਪਈ ਹੁਣ ਤੁਰੇ ਦਾਦੇ ਨਾਲ
ਸਰੋਂ ਦੇ ਲਹਿ ਲਹਿਲਾਉਂਦੇ ਖੇਤਾਂ ਵਿਚਕਾਰ
ਕਾਸ਼ਨੀ ਫੁੱਲਾਂ ਵਾਲੀਆਂ ਡੇਕਾਂ ਕੋਲ।

ਮੇਰੇ ਦੋਸਤ, ਮੇਰੇ ਲੈਟਰ ਬੌਕਸ
ਜਦ ਦੂਰ ਤਕ ਹਵਾ ਵਿਚ ਨਚਦੇ ਨੀ ਪੀਲੀ ਸਰ੍ਹੋਂ ਦੇ ਖੇਤ,
ਤੇ ਪੈਂਦੇ ਨੇ ਡੇਕਾਂ ਨੂੰ ਕਾਸ਼ਨੀ ਫੂਲ
ਤਾਂ ਮੈਨੂੰ ਪਤਾ ਨਹੀਂ ਲਗਦਾ।
ਮੈਂ ਮਾਂ ਹਾਂ, ਜਾਂ ਬਾਪ।



# ਚੇਹਰਾ

ਮਿਕਨਾ ਤੀਸੀ ਸੂਰਜ ਰਾਤੀਂ
ਹਿੰਮ ਨਗਰੀ ਦੀ ਸੜਕ ਤੇ ਚੜ੍ਹਿਆ
ਟਰੱਕ ਤੇ ਕਾਰ ਭਿੜਕੇ ਬੁੜਕੇ।
ਸ਼ਿਹਾਈ ਚੱਟ ਕਾਗਜ ਤੇ ਜੀਕੂੰ
ਬਿਖਰੀ ਰਕਤ ਬੂੰਦ
ਜੰਮੀ ਕੈਂਸਰ ਫੋੜੇ ਵਾਂਗ
ਲੰਬੀਆਂ ਲੱਤਾਂ ਤਾਣ।

ਉਸ ਦਿਨ ਮਗਰੋਂ
ਕਹਿੰਦੇ ਲੋਕ
ਮਿਕਨਾਤੀਸੀ ਸੂਰਜ ਤੋਂ ਬਿਨ
ਉਸਨੂੰ ਕੁਝ ਵੀ ਨਜਰ ਨਾ ਆਵੇ
ਤੇ ਘੜੀ ਉਹਦੀ
ਦਸ ਬਜਾ ਕੇ ਗਈ ਖਲੋ
ਜੀਂਕਣ ਘੜੀਆਂ ਹੀਰੋ ਸ਼ੀਮਾ ਦੀਆਂ
ਐਟਮ ਬੰਬ ਪੈਣ ਤੋਂ ਮਗਰੋਂ

○

# ਨਗਨ ਦੇਵ

ਮੈਂ ਅਲਫ ਨੰਗਾ
ਅਸਭਯ ਕਹੋ
ਜਾਂ ਬੇਸ਼ਰਮ ਕਹੋ,
ਮੈਂ ਅਨੰਤ
ਮੈਂ ਅਸੀਮ ਇਸੇ ਦਸ਼ਾ ਵਿਚ।

ਗਲੀਆਂ, ਬਜ਼ਾਰਾਂ ਵਿਚੋਂ ਨਗਨ ਹੋ ਨਸਿਆ
ਨਾਰੀ ਜਾਂ ਤਹਿਜ਼ੀਬ,
ਸੰਸਕਾਰ ਜਾਂ ਰਸਮ ਮੈਂ ਨਹੀਂ ਤਕਿਆ
ਦੌੜਦਾ, ਲਾਉਂਦਾ ਉਡਾਣ।

ਮੇਰੇ ਅੰਗ ਧੁਪ ਪੀ ਰਹੇ
ਅੱਖਾਂ ਮੀਚ ਮੀਚ,
ਟਾਹਲੀਆਂ ਦੀ ਬੈਠੇ ਛਾਵੇਂ
ਹਸ ਰਹੇ ਤਾੜੀ ਮਾਰ।

ਕਦੀ ਸੂਰਜ ਲਹਿ ਆਵੇ
ਮੇਰੇ ਜਿਸਮ ਵਿਚ,
ਤੇ ਮੈਨੂੰ ਆਪਣੇ ਜਿਸਮ ਵਿਚੋਂ
ਆਵੇ ਟੱਲੀਆਂ ਦੇ ਵੱਜਣ ਦੀ ਅਵਾਜ਼।

ਤੇ ਕਦੀ ਮੈਂ ਬੈਠਾਂ
ਸੂਰਜਮੁਖੀ ਦੇ ਫੁਲ ਵਿਚ

ਤੱਕਾਂ ਨੀਲੇ ਅੰਬਰੀਂ ਖਿੜਦਾ,
ਸੰਗਤਰੀ ਸੂਰਜ
ਤੇ ਵੇਂਹਦਾ ਵੇਂਹਦਾ ਸੰਗਤਰੀ ਸੂਰਜ
ਹੋ ਜਾਵਾਂ ਮੁਨਾਖਾ।

ਤੇ ਰਾਤਾਂ ਨੂੰ ਮੈਂ
ਤਾਰਿਆਂ ਤੇ ਗ੍ਰਹਿਆਂ ਨੂੰ
ਲਾ ਕੇ ਅੱਗ ਜਾਗੋ ਜਗਾਵਾਂ,
ਤੇ ਧਰਤੀਆਂ ਨੂੰ ਇਕ ਦੂਜੇ ਕੋਲ
ਖਿਚਕੇ ਲੈ ਜਾਵਾਂ,
ਤੇ ਜਦ ਲਗਣ ਬੋਦੀਆਂ ਤੇ ਭੱਦੀਆਂ
ਟਕਰਾਕੇ ਦੇਂਦਾ ਹਾਂ ਤੋੜ।

ਖੋਲ੍ਹਾਂ ਮੈਂ ਹੀ
ਜਵਾਲਾ ਮੁਖੀਆਂ ਦੇ ਢੱਕਣ,
ਤੇ ਫਿਰ ਖੋਲਦੇ ਜਵਾਲਾ ਮੁਖੀਆਂ ਦੇ ਚੁਫੇਰੇ
ਨਚਦਾ ਹਾਂ ਮੌਤ ਤੇ ਜ਼ਿੰਦਗੀ ਦਾ ਤਾਂਡਵ,
ਮੇਰੇ ਵਾਲਾਂ ਵਿਚੋਂ ਨਿਕਲਣ ਚਾਗਰਾਂ ਮਾਰਦੇ ਤੂਫ਼ਾਨ
ਤੇ ਮੇਰੇ ਪੈਰਾਂ ਹੇਠ ਡੋਲਣ
ਕੁਲ ਸ੍ਰਿਸ਼ਟੀ ਦੇ ਤਾਜ਼ ਤੇ ਸਿੰਘਾਸਨ।

ਆਓ, ਸਾਰੇ ਵਸਤਰ ਉਤਾਰ
ਸ਼ਹਿਰੋਂ ਬਾਹਰ ਸਾਗਰ ਕੰਢੇ
ਨਚੇ ਨਗਨਤਾ ਦਾ ਦੇਵਤਾ!

ਤੇ ਉਤਰਾਂਗਾ ਅੱਜ ਮੈਂ
ਇਸ ਰਾਤ ਦੇ ਸਮੁੰਦਰ ਵਿਚ
ਤਿੰਨ ਅੱਖੇ ਘੋੜੇ ਤੇ ਚੜ੍ਹਕੇ;
ਜਿਹਦੀ ਜੀਭ, ਕੰਨਾਂ ਤੋਂ ਖੁਰਾਂ ਵਿਚੋਂ ਨਿਕਲੇ ਅਗਨ;

ਪੂਛ ਵਿਚੋਂ ਕਿਲਕਾਰੀ ਮਾਰ ਕੇ ਜ਼ਵਾਲਾ;
ਤੇ ਫਰਾਂ ਵਿਚ ਪਾਸਾ ਪਰਤਣ ਭੂਚਾਲ!

ਮੈਂ ਇਸ ਕਾਲ ਦੇ ਸਾਗਰ ਨੂੰ
ਬਾਸਕ ਨਾਗ ਦਾ ਪਾ ਕੇ ਨੇਤਰਾ,
ਰਿੜਕਾਂਗਾ ਮੇਰੂ ਪਰਬਤ ਦੀ ਮਧਾਣੀ ਨਾਲ,
ਤੇ ਲਿਆਵਾਂਗਾ ਤੁਹਾਡੇ ਲਈ ਕਢਕੇ
ਨਗਨਤਾ ਦਾ ਸੂਰਜ।

ਆ ਵੀਰ ਅੰਬਰਾ
ਆ ਭੈਣ ਧਰਤੀਏ
ਵਸਤਰ ਉਤਾਰ, ਨਗਨਤਾ ਦੀ ਸ਼ਰਨ ਲੈ
ਤੇ ਨਚ ਨਾਲ ਮੇਰੇ
ਪਾ ਕੇ ਬਾਂਹ ਵਿਚ ਬਾਂਹ।
ਮੈਂ ਕੀਤਾ ਹੈ ਵਿਸ਼ਪਾਨ
ਵੇਖ, ਚਿਦੰਬਰਮ ਵਿਚ
ਡੱਮਰੂ ਵੱਜਦਾ!

O

# ਵਚਿਤਰ ਮਨੋਰੋਗ

ਇਕ ਸਾਈਕੀਐਟਰਸਟ ਤੋਂ ਬਾਅਦ
ਦੂਸਰੇ ਸਾਈਕੀਐਟਰਸਟ ਕੋਲ ਲੈ ਗਏ ਉਹਨੂੰ
ਪਰ ਕਿਸੇ ਸਾਈਕੀਐਟਰਸਟ ਨੂੰ
ਰੋਗ ਦੀ ਸਮਝ ਨਾ ਆਈ।
ਕਿਉਂ ਬੇਕਾਬੂ ਹੋ ਜਾਂਦਾ ਹੈ
ਕਈ ਵਾਰ ਛਟਪਟਾਉਂਦਾ ਹੈ
ਤੇ ਕੀ ਊਲ ਜਲੂਲ ਬੋਲਦਾ ਹੈ...

"ਸਾਡੇ ਬਾਜ ਗੁੰਮ ਗਏ ਨੇ...
ਸਾਡੀਆਂ ਸ਼ਮਸ਼ੀਰਾਂ ਟੁਟ ਗਈਆਂ
ਸਾਡੇ ਘੋੜੇ ਗੁਆਚੇ ਤੇ ਚੋਰੀ ਹੋ ਗਏ
ਸਾਡੇ ਸ਼ਬਦ ਤੇ ਰਾਗ
ਗੂੰਗੇ ਤੇ ਬੋਲ੍ਹੇ ਹੋ ਗਏ"

ਉਹਦੇ ਆਪਣਿਆਂ, ਸਕੇ ਸੰਬੰਧੀਆਂ, ਯਾਰਾਂ ਮਿੱਤਰਾਂ
ਕਈ ਗੁਰਦੁਆਰਿਆਂ, ਮੰਦਰਾਂ, ਮਸਜਦਾਂ 'ਚ ਮੱਥੇ ਟਿਕਾਏ
ਸੁਖਣਾਂ ਸੁਖੀਆਂ ਕਿ ਉਹ ਰਾਜੀ ਹੋ ਜਾਏ
ਟੂਣੇ ਟੋਟਕੇ, ਰੱਖਾਂ, ਝਾੜੇ ਫਾਂਡੇ ਵੀ ਕਰਵਾਏ
ਕਿਤਿਓਂ ਰਹਿਮਤ ਨਾ ਹੋਈ
ਨਾਂ ਹੀ ਕਿਸੇ ਭਾਈ, ਪੰਡਤ, ਮੁੱਲਾਂ ਤੇ ਸਿਆਣੇ ਨੂੰ
(ਉਹਦੇ) ਰੋਗ ਦੀ ਸਮਝ ਆਈ
ਕਿ ਕਿਉਂ ਬੇਕਾਬੂ ਹੋ ਜਾਂਦਾ ਹੈ ਉਹ

ਕਿਉਂ ਕਈ ਵਾਰ ਛਟਪਟਾਉਂਦਾ ਹੈ
ਤੇ ਕੀ ਕੀ ਊਲ ਜਲੂਲ ਬੋਲਦਾ ਹੈ

"ਸਾਡੇ ਬਾਜ ਗੁੰਮ ਗਏ ਨੇ...
ਸਾਡੀਆਂ ਸ਼ਮਸ਼ੀਰਾਂ ਟੁਟ ਗਈਆਂ
ਸਾਡੇ ਘੋੜੇ ਗੁਆਚੇ - ਚੋਰੀ ਹੋ ਗਏ
ਸਾਡੇ ਸ਼ਬਦ, ਰਾਗ
ਗੂੰਗੇ ਜੋ ਬੋਲੇ ਹੋ ਗਏ..." ਆਦਿ ਆਦਿ।



# ਮਮਤਾ ਦੀ ਕਲਾਕਾਰ

ਦੁਧ ਚਿਟੇ ਗੋਰੇ ਪਿੰਡੇ,
ਸੁੰਦਰ ਤਿਖੇ ਨਖਸ਼ਾਂ ਵਾਲੀ,
ਬਹਾਰ ਰਾਗਣੀ ਦੀ ਘਾਇਲ ਸਰੋਤੀ,
ਸਰੂ, ਛਬੀਲੀ,
ਮਾਖਿਓ-ਮਿਠੀ ਚੰਚਲ ਇਕ ਤ੍ਰੀਮਤ :
ਉਸਦੀ ਕੁਖ ਤੋਂ
ਕੋਈ ਫੁਲ ਨਹੀਂ ਖਿੜਦਾ,
ਧਰਤ ਆਪਣੀ ਦੀ ਕਾਂਇਆਂ ਨੂੰ
ਸਿੰਜ ਹਾਰੀ ਹੈ :
ਮੰਦਰਾਂ, ਮਸਜਦਾਂ,
ਸਾਧਾਂ-ਸੰਤਾਂ ਦੇ ਧਾਮਾਂ ਦੇ
ਕਈ ਪ੍ਰਸ਼ਾਦਿ ਉਸਨੇ ਚਖੇ,
ਤੇ ਰਸਾਇਣੀ-ਘੋਲ ਪੀ ਤਰੌਂਕੇ;
ਪਰ ਉਹਦੀ ਕੁਖ ਹਾਲੇ ਵੀ ਬਾਂਝ
ਸੁੰਨੀ ਦੀ ਸੁੰਨੀ!

੨.

ਹੁਣ ਉਹ ਚੁਬਾਰੇ ਦੀ ਬਾਰੀ 'ਚ ਬੈਠੀ
ਇਕ ਕਪੜੇ ਦੀ ਗੁੱਡੀ ਨੂੰ ਗੋਦ 'ਚ ਪਾ ਪਈ ਖਡਾਵੇ,
ਕਲਪਨਾ 'ਚ ਦੁਧ ਚੁੰਘਾਵੇ
ਘੁਟ ਘੁਟ ਬੁੱਲੀਂ ਉਹਦੀ ਛੁਹਾਵੇ,
ਕਦੀ ਧਾਗੇ ਨਾਲ ਕਢਿਆ ਮੂੰਹ ਉਹਦਾ ਚੁੰਮਕੇ

ਖੁਸ਼ੀ 'ਚ ਕਮਲੀ ਹੋ ਜਾਵੇ,
ਕਦੀ ਪੰਘੂੜੇ ਪਾ ਉਸਨੂੰ ਲਾਡ ਲਡਾਵੇ
ਕਦੀ ਉਸਦੇ ਸਿਰ ਨੂੰ ਗੁੰਦ ਸਜਾਵੇ
ਪਟੋਲੇ ਦੇ ਸਿਰ ਗੰਜੇ ਸੀਊਂਵੇ,
ਤੇ ਕਦੀ ਸੀਖ਼ਾਂ ਲਗੇ ਜੰਗਲੇ ਵਾਲੀ ਬਾਰੀ 'ਚ ਖੜਕੇ
ਦੂਰ ਰਾਹਾਂ ਉਤੇ ਸੈਣਤ ਸੁਟਦੀ,
ਉਸ ਗੁੱਡੀ ਨੂੰ ਪਈ ਪਰਚਾਵੇ
ਲਾ ਆਪਣੀ ਗਲ ਉਹਦੀ ਗਲ ਨਾਲ,
ਦੇਵੇ ਦਲਾਸਾ ਕਿਸੇ ਦੇ ਆਉਣ ਦਾ!



# ਮਾਛੀ

ਸੁਟ ਵਗਾਹ ਕੇ ਜਾਲ
ਅਖਾੜਾ ਡੂੰਘੇ ਸਾਗਰ ਦਾ
ਲੜਦੇ ਜਿਥੇ ਕੁਕੜ ਦੋ
ਦਿਨ ਤੇ ਰਾਤ ਦੇ।

ਤੁਰੇ ਜਿਵੇਂ ਪੁੱਤ ਅੰਜਾਣਾ
ਫੜੀ ਹੱਥ ਵਿਚ ਲਾਲ ਟੈਣ
ਤੇਰੀ ਕਿਸ਼ਤੀ, ਫਰਸ਼ ਕਾਲਾ
ਫਰਸ਼ ਕਾਲੀ ਰਾਤ ਦਾ

ਤੇਰਾ ਸੁਭਾਗ
ਦਿਲ ਰੁਬਾਬ ਸਾਗਰ ਦੇਵ ਦਾ
ਭਜਨ ਅਲਾਪੇ
ਪਿਤਾ ਪੁਰਖੀ ਮੱਛੀ
ਪਿਠ ਤੇਰੀ ਤੇ ਅਜੇ ਵੀ ਲਟਕੇ
ਦੂਰ ਪਾਣੀ ਦੀ ਪਾਕ ਕਬਰ ਵਿਚ
ਕੁੱਤਾ ਰੋਵੇ।

ਖੜੀ ਕੰਢੇ ਤੇਰੀ ਧੀ
ਮਰੀ ਜੋ ਪਿਛਲੇ ਸਪਤਾਹ
ਤਾੜੀ ਮਾਰੇ ਨਾਲੇ ਹੱਸੇ
ਖੇਡੇ ਜਲ ਪਰੀਆਂ ਨਾਲ।

ਬੈਠੀਆਂ ਕੰਢੇ ਝੁੱਗੀਆਂ
ਲੀਰਾਂ ਲੱਗੀਆਂ ਬੁਕਲਾਂ ਮਾਰ
ਚੰਨ ਪੂਰਨਮਾਸੀ ਦਾ ਟਹਿਕੇ
ਸਮਾਧੀ ਲੱਗੇ ਕ੍ਰਿਸ਼ਨ ਦੀ ਨਾਭ।

ਜਾਪਣ ਝੁਗੀਆਂ ਅਲਫ ਨੰਗੀਆਂ ਨਾਰਾਂ
ਸਤਨ ਕੁਝ ਚੁੰਘਣ ਆਪਣੇ ਆਪੇ
ਵਾਹਣ ਕੁਝ ਸਿੰਗਾਂ 'ਚ ਟੁਟੀ ਕੰਘੀ
ਕੁਝ ਗਿੱਟੇ ਕੂਚਦੀਆਂ।

ਸ਼ੇਸ਼ ਨਾਗ ਦੀਆਂ ਲਪਕਣ ਲਾਰਾਂ
ਰੁੜ ਗਈਆਂ ਕਸੀਦੇ ਕਢਦੀਆਂ ਨਾਰਾਂ।



# ਜੋਕਰ

ਕਦੀ ਮੈਂ ਸਮੇਂ ਨੂੰ ਧਕਦਾਂ, ਸਮਾਂ ਮੈਨੂੰ
ਸਮਾਂ ਕਿਹਦਾ ਯਾਰ?

ਭਿਆਨਕ ਡਰਨਾ ਖੇਤ ਅੰਦਰ ਹਸਦਾ
ਸਮੇਂ ਨਾਲ ਗੰਢਦਾ ਯਾਰੀ।
ਕਿਸੇ ਸਕੂਲ ਦਾ ਮੁੰਡਾ
ਆਇਆ ਨਸ ਕੇ
ਆ ਬੈਠਿਆ ਉਹਦੀ ਛਾਂਵੇ।

ਪਹਿਲਾਂ ਫਟੀ ਜੁਰਾਬ
ਟੁਟਾ ਤਲਾ, ਫਿਰ ਪਾਟੇ ਪੈਰ
ਸਮੇਂ ਦਾ ਕੋਟ ਕਦੀ ਭੀੜਾ
ਕਦੀ ਖੁੱਲਾ
ਜੱਗ ਮੇਰੇ ਤੇ ਹਸਦਾ
ਵਾਹ! ਜੋਕਰ ਕਿਉਂ ਰੋਂਦਾ?

ਧਰਤੀ ਦਾ ਇਕ ਟਾਪੂ
ਜਾਂਦਾ ਡੁਬਦਾ
ਇੰਚ ਇੰਚ ਹਰ ਸਾਲ
ਆਪਣਾ ਆਪਾ ਆਪਣੇ ਹੱਥੀਂ ਲੁਟਦਾ
ਲਤਾ ਦਾ ਰੀਕਾਰਡ।

ਮਕੜੀ ਜਾਲੇ ਦੀ ਤੰਦੜੀ ਉੱਤੇ ਜੋਕਰ
ਧਨੁਸ਼ ਚੁਕੀ ਅਰਜਨ ਵਾਂਗੂੰ ਕਰੇ ਤਮਾਸ਼ਾ

ਚਕਰ 'ਚ ਘੁੰਮਦੀ ਮੱਛੀ ਦੀ ਅੱਖ ਆਖੇ,
'ਕ੍ਰਿਸ਼ਨ ਕਿਉਂ ਗੀਤਾ 'ਚ ਇੰਨਾ ਨੰਗਾ।'
ਜਾਂ ਪਾਵੇ ਖੋਰ ਕੇ ਮਦਰਾ 'ਚ ਹੀਰਾ,
ਬਹਿ ਡਰਣੇ ਦੇ ਸਰਹਾਣੇ
ਤੇ ਕ਼ਾਰਟੂਨ ਆਪਣਾ
ਆਪਣੇ ਪਰਛਾਵੇਂ ਨਾਲ ਰੰਗਦਾ ਗਾਵੇ :

ਮੈਂ ਮਰਾਂ ਲੋਕ ਰੋਣ
ਲੋਕ ਮਰਣ ਮੈਂ ਹੱਸਾਂ
ਛੱਜ ਵਿਚ ਪਾ ਕੇ ਤਾਰੇ ਛੱਟਾਂ
'ਤੀਰ ਤੁਕੇ' 'ਤੀਰ ਤੁਕੇ'
ਚਲਾ ਗਏ ਰਾਣੀ ਖਾਂ ਦੇ ਕੁੱਤੇ
ਚਾਰ ਚੁਫੇਰੇ ਕਬਰਾਂ ਨੌਸਰ ਬਾਜਾਂ ਦੀਆਂ
ਪਿਰਾਮਿਡ ਮੈਂ ਆਪਣਾ ਨਾਂ ਬਣਾਵਾਂ।



# ਤ੍ਰੇਲ ਮੋਤੀ

ਮੇਰੇ ਬੂਟ ਪਿੰਡੇ ਤੇ
ਕਈ ਟਾਕੀਆਂ ਤੇ ਟਾਂਕੇ ਹਨ
ਤੇ ਥੀਊਰਮ 'ਚ ਹਰ ਰੋਜ਼
ਨਵੀਂ ਲਕੀਰ ਹੈ ਲਥਦੀ
ਲਟਕਦਾ ਤਰੇਲ ਮੋਤੀ।
ਟੁਟਿਆ ਹੈ ਮੱਕੜੀ ਜਾਲੇ ਦੀ ਤੰਦੜੀ ਤੋਂ ਅੱਜ
ਪਰ ਤਲਾ ਘਸ ਚੁਕਿਆ ਹੈ
ਕੀ ਕਰੋਗੇ ਲਾਈਟਰ ਬਾਲ ਕੇ
ਤੰਬਾਕੂ ਮੁਕ ਚੁਕਿਆ ਹੈ!
ਮੇਰੇ ਪੋਟੇ ਨੂੰ ਅਗ ਲਾ ਦੇਵੋ
ਮੈਂ ਆਪਣੀਆਂ ਉਂਗਲਾਂ ਪੀਵਾਂਗਾ
ਲਟਕਦਾ ਤਰੇਲ਼ ਮੋਤੀ
ਟੁਟਿਆ ਹੈ ਮਕੜੀ ਜਾਲੇ ਦੀ ਤੰਦੜੀ ਤੋਂ ਅੱਜ।



## ਭਗੌੜੀ

੧

ਸ਼ਿੰਗਾਰ ਕਰ ਮੈਨੂੰ ਨਿਕੇ ਨਿਕੇ ਚਲਦੇ ਖਾਲਾਂ ਵਿਚ ਖੜੀ ਲਗਾ
ਕਿ ਮੈਂ ਕਈ ਹਿਸਿਆਂ ਵਿਚ ਵੰਡੀ ਗਈ ਹਾਂ;
ਤੇ ਹਰੇਕ ਹਿਸੇ ਨਾਲ
ਅੱਖਾਂ ਹੀ ਅੱਖਾਂ ਚੰਬੜੀਆਂ ਪਈਆਂ ਹਨ,
ਤੇ ਇਸ ਤਰ੍ਹਾਂ ਮੈਂ ਇੰਨੀ ਭਾਰੀ ਹੋ ਗਈ ਹਾਂ,
ਕਿ ਮੈਂ ਇਕ ਕਦਮ ਵੀ ਪੁਟ ਨਹੀਂ ਸਕਦੀ :
ਬਿਲਕੁਲ ਇਕ ਥਾਂ ਹੀ ਨੂੜੀ ਗਈ ਹਾਂ!

੨

ਉਹ ਆ ਰਿਹਾ ਹੈ ਮੈਨੂੰ ਲੱਭਦਾ,
ਵਾਜਾਂ ਤੇ ਕੂਕਾਂ ਮਾਰਦਾ
ਤੇ ਮੇਰਾ ਸ਼ਿੰਗਾਰ ਭੰਨ, ਖੋਹ,
ਤੇ ਤੋੜ ਸੁੱਟਦਾ ਹੈ,
ਮੇਰੇ ਬਸਤਰ ਪਾੜ ਮੈਨੂੰ ਨਿਰਬਸਤਰ ਕਰਕੇ,
ਕਚੀਚੀਆਂ ਵਟਕੇ ਕਹਿੰਦਾ ਹੈ :
"ਇਹ ਲਹਿਰ ਕਿਉਂ ਸ਼ਿੰਗਾਰ ਕਰੇ,
ਤੇ ਮੁੜ ਨਿਕੇ ਨਿਕੇ ਮਿਟਆਲੇ ਖਾਲਾਂ ਵਿਚ ਆਕੇ ਖਲੋਵੇ,
ਇਸ ਨੂੰ ਤਾਂ ਮੈਂ ਇਹਨਾਂ ਖਾਲਾਂ 'ਚੋਂ ਫੜਕੇ ਸਾਗਰ 'ਚ ਸੁਟਿਆ ਸੀ!"

ਤੇ ਫਿਰ ਮੇਰੀ ਨੰਗੀ ਕਲਾਈ ਨੂੰ ਘੁਟਕੇ ਫੜ
ਮੈਨੂੰ ਬਜ਼ਾਰਾਂ ਵਿਚੋਂ ਦੀ ਨੰਗ ਧੜੰਗੀ ਨੂੰ ਖਿਚਦਾ ਧੂੰਹਦਾ
ਇਹਨਾਂ ਭੀੜਾਂ ਤੋਂ ਦੂਰ ਉਸ ਸਾਗਰ ਵੱਲ ਨੂੰ!
ਜਿਥੇ ਸਾਗਰ ਦਾ ਜਲ ਲਹਿਰ ਰਿਹਾ ਹੈ।

○

## ਉਹ ਪੜ੍ਹਦਾ ਰਹਿੰਦਾ ਸੀ

ਬਸ ਉਹ ਪੜ੍ਹਦਾ ਰਹਿੰਦਾ ਸੀ
ਨਵੀਆਂ ਤੋਂ ਨਵੀਆਂ ਪੁਸਤਕਾਂ
ਫਲਸਫੇ, ਸਾਹਿਤ, ਕਲਾ ਤੇ ਰਾਜਨੀਤੀ ਦੀਆਂ
ਜਾਂ ਨਵੇਂ ਤੋਂ ਨਵੇਂ ਰਿਸਾਲੇ ਤੇ ਪਤ੍ਰਕਾਵਾਂ
ਖਰੀਦਦਾ ਰਹਿੰਦਾ ਸੀ।

ਉਹਨੂੰ ਮੈਂ ਫਿਲਮਾਂ, ਪੇਟਿੰਗਜ਼, ਸੰਗੀਤ
ਤੇ ਨਾਟਕਾਂ ਦੇ ਮੇਲਿਆਂ 'ਚ
ਕਦੀ ਇਸ ਸ਼ਹਿਰ
ਕਦੀ ਉਸ ਸ਼ਹਿਰ
ਘੁੰਮਦੇ ਤਕਿਆ।
ਬਿਨਾਂ ਗਰਮੀ, ਸਰਦੀ, ਨੀਂਦ,
ਰੋਟੀ ਤੇ ਸੇਹਤ ਦੀ ਪ੍ਰਵਾਹ ਕਰਦੇ -

ਕੁਝ ਉਹਦੇ ਇਸ ਜਾਨੂੰਨ ਦੀ ਕਦਰ ਕਰਦੇ
ਤੇ ਕੁਝ ਇਹਨੂੰ ਪਾਗਲਪਣ ਕਹਿੰਦੇ ਸਨ
ਪਰ ਉਹ ਕਿਸੇ ਖਾਮੋਸ਼ ਬੁਧੀਵਾਨ ਵਾਂਗ
ਮੁਸਕਰਾ ਕੇ ਲੰਘ ਜਾਂਦਾ
ਸਭ ਨੂੰ ਪਿਆਰ ਕਰਦਾ
ਆਪਣੀ ਧੁਨ, ਧਿਆਨ ਤੇ ਮਾਰਗ ਦਰਸ਼ਨ ਵਿਚ
ਮਸਤ, ਮਲੰਗ ਤੇ ਲਟਬੌਰਾ
ਆਪਣੇ ਵੇਗ 'ਚ ਤੁਰਿਆ ਰਹਿੰਦਾ

ਕਿ ਸ਼ਾਇਦ ਇਕ ਦਿਨ
ਆਪਣੀ ਧਰਤੀ 'ਤੇ
ਆਪਣੇ ਸਾਥੀਆਂ ਸੰਗ
ਸਤਯਮ, ਸ਼ਿਵਮ, ਸੁੰਦਰਮ ਦਾ ਪਹਿਰਾ ਲਿਆ ਸਕੇ।
1984 ਤੋਂ ਬਾਅਦ
ਮੈਂ ਉਹਨੂੰ ਇਹਨਾਂ ਥਾਵਾਂ 'ਤੇ ਬਹੁਤ ਘਟ ਵੇਖਿਆ ਹੈ
ਉਹਦਾ ਚੇਹਰਾ ਵੀ ਧਵਾਂਖਿਆ, ਕਾਲਾ ਤੇ ਪੀਲਾ ਲਗਾ
ਤੇ ਉਹਦਾ ਸਰੀਰ ਵੀ
ਛੇਤੀ ਛੇਤੀ ਢਲਦਾ।

ਬਸ; ਅੱਜ ਕਲ ਉਹਦੇ ਹੱਥਾਂ 'ਚ
ਅਖਬਾਰਾਂ ਹੁੰਦੀਆਂ ਹਨ।
ਉਹ ਕਦੀ ਐਨਕਾਂ ਲਾਈ
ਕਦੀ ਲਾਹੀ
ਬਸ ਉਹਨਾਂ ਨੂੰ ਪਾਗਲਾਂ ਵਾਂਗ;
ਤਾੜਦਾ ਤੇ ਵਾਚਦਾ ਰਹਿੰਦਾ ਏ
ਕਿ ਉਹਦੇ ਪੰਜਾਬ
ਉਹਦੇ ਹਿੰਦੋਸਤਾਨ ਦੇ ਨਕਸ਼ੇ ਦਾ
ਕੀ ਬਣ ਗਿਆ ਹੈ?



# ਲੜਾਈ ਜਾਰੀ ਹੈ

ਮੈਂ ਕੁਕੁਨਾਸ ਵਾਂਗ
ਆਪਣੀ ਰਾਖ 'ਚੋਂ ਉਠਾਂਗਾ
ਹੱਥ ਖੰਡਾ ਫੜ ਕੇ
ਤਲੀ ਤੇ ਸੀਸ ਧਰ ਕੇ (ਮੋਢੇ ਰਫਲ ਸਜਾ ਕੇ)
ਚੀਨੇ ਘੋੜੇ ਤੇ ਚੜ ਕੇ
ਕਿਉਂਕਿ ਲੜਾਈ ਅਜੇ ਵੀ ਜਾਰੀ ਹੈ....
ਗਰੀਬਾਂ, ਨਿਤਾਣਿਆਂ ਤੇ ਬੇਆਸਰਿਆਂ ਲਈ
ਉਹਨਾਂ ਨੂੰ ਗਰੀਬੀ, ਗੁਲਾਮੀ ਤੇ ਅਸੁਰੱਖਿਅਤਾ
ਦੀ ਦਲਦਲ 'ਚੋਂ ਨਿਜਾਤ ਦਿਵਾਉਣ ਲਈ!
ਇਹ ਕਰਮ ਚੱਕਰਾਂ ਦੀ ਲੜਾਈ
ਅਜੇ ਵੀ ਜਾਰੀ ਹੈ....
ਮੈਂ ਇਸ ਜੰਗ ਦੀ ਭੇਟ ਚੜ ਵੀ ਗਿਆ
ਤਾਂ ਇਸੇ ਤਰ੍ਹਾਂ
ਅਗਲੇ ਜਨਮਾਂ 'ਚ
ਕੁਕੁਨਾਸ ਵਾਂਗ
ਮੈਂ ਮੁੜ ਜੀਅ ਉਠਾਂਗਾ
ਹੱਥ ਖੰਡਾ ਫੜ ਕੇ
ਸੀਸ ਤਲੀ ਤੇ ਧਰ ਕੇ
ਚੀਨੇ ਘੋੜੇ 'ਤੇ ਚੜ ਕੇ
ਕਿਉਂ ਜੁ ਇਹ ਸੰਘਰਸ਼
ਅਜੇ ਵੀ ਜਾਰੀ ਹੈ....
ਇਹ ਲੜਾਈ ਅਜੇ ਵੀ ਜਾਰੀ ਹੈ...



# ਹੇ ! ਗੰਗਾ ਮਾਂ

ਹੇ! ਗੰਗਾ ਮਾਂ!
ਹੁਣ ਤੇਰੇ ਕੰਢਿਆਂ ਉਪਰ ਨਹੀਂ ਉਸਰਦੀਆਂ ਧਰਮਸ਼ਲਾਵਾਂ, ਮੰਦਰ ਜਾਂ ਵਿਦਿਆ ਪੀਠ;
ਨਾ ਹੀ ਹੁੰਦਾ ਹੈ ਕੋਈ ਯੱਗ, ਹਵਨ, ਦਾਨ ਤੀਰਥ ਇਸ਼ਨਾਨ ਜਾਂ ਨਗਰ ਕੀਰਤਨ;
ਨਾ ਹੀ ਮਿਲਦਾ ਹੈ ਕਿਤੇ ਸਾਧਨਾ, ਜਪ, ਤਪ, ਪਿਆਰ, ਗਿਆਨ, ਧਿਆਨ ਦਾ ਵਰਦਾਨ
ਬਸ ਹੁਣ ਤਾਂ ਬਣਦੀਆਂ ਹਨ ਤੇਰੇ ਕੰਢਿਆਂ ਉਪਰ ਹਰ ਰੋਜ਼ ਨਵੀਆਂ ਰਾਜਸੀ ਪਾਰਟੀਆਂ
ਤੇ ਹੁੰਦੇ ਰਹਿੰਦੇ ਨੇ ਖ਼ੂਨ ਵਹਾਉਂਦੇ ਤੁਅਸਬੀ ਦੰਗੇ ਫਸਾਦ,
ਤੇ ਬਲਦੇ ਰਹਿੰਦੇ ਨੇ ਤੇਰੇ ਕੰਢਿਆਂ 'ਤੇ ਨਿਰੰਤਰ ਸਿਵੇ,
ਜਾਂ ਲੱਗਾ ਰਹਿੰਦਾ ਹੈ ਤੇਰੇ ਕੰਢਿਆਂ 'ਤੇ ਇਕ ਮੱਛੀ ਬਜ਼ਾਰ।
ਜਾਂ ਮੱਚੀ ਰਹਿੰਦੀ ਹੈ ਕਾਵਾਂ ਰੌਲੀ ਤੇ ਹੁੰਦੀ ਰਹਿੰਦੀ ਹੈ ਬੇਸੁਰੀ ਹਾਹਾਕਾਰ!
ਹੁਣ ਨਹੀਂ ਮਿਲਦਾ ਤੇਰੇ ਕੰਢਿਆਂ ਉਪਰ ਟਹਿਲਦਾ ਕੋਈ ਰਿਸ਼ੀ, ਮੁਨੀ, ਸੰਤ, ਦਰਵੇਸ਼ ਜਾਂ ਆਚਾਰੀਆ,
ਬਸ ਮਿਲਦੇ ਹਨ ਤੇਰੇ ਕੰਢਿਆਂ ਉਪਰ ਦਿਨ ਰਾਤ ਨਚਦੇ,
ਮੋਟੇ, ਪਤਲੇ, ਪੀਲੇ, ਨੀਲੇ, ਲਾਲ, ਕਾਲੇ ਜਾਂ ਭੂਸਲੇ ਪ੍ਰੇਤ
ਜਾਂ ਮਿਲਦੇ ਹਨ ਤੇਰੇ ਕੰਢਿਆਂ ਉਪਰ ਟਹਿਲਦੇ
ਭੇਖਾ-ਧਾਰੀ ਸੱਜਣ ਠੱਗ, ਕੰਸ, ਕੌਢੇ-ਰਾਖਸ਼, ਚੋਰੇ-ਉਚੱਕੇ ਚੌਧਰੀ,
ਨੌਸਰ-ਬਾਜ਼ ਜਾਂ ਗੁੰਡੀਆਂ ਪ੍ਰਧਾਨ ਰੰਨਾਂ! —
ਜਾਂ ਮਿਲਦੀਆਂ ਹਨ ਤੇਰੇ ਪਾਣੀਆਂ 'ਚ ਤਰਦੀਆਂ
ਜ਼ਿੰਦਗੀ ਤੋਂ ਸੜ ਕੇ ਆਤਮਘਾਤ ਕਰਕੇ ਡੁਬੇ ਪ੍ਰਾਣੀਆਂ ਦੀਆਂ ਲਾਸ਼ਾਂ!
ਜਾਂ ਡੁਬਦੇ ਨੇ ਤੇਰੇ ਪਾਣੀਆਂ ਦੇ ਭੰਵਰਾਂ 'ਚ ਚੱਕਰ ਖਾ ਯਾਤਰੀਆਂ ਦੇ ਨਿਕੇ ਮੋਟੇ ਜਹਾਜ਼ ਜਾਂ ਕਿਸ਼ਤੀਆਂ;

ਜਾਂ ਮਿਲਦੇ ਨੇ ਤੇਰੇ ਪਾਣੀਆਂ 'ਚ ਤਰਦੇ ਅਣਗਿਣਤ ਤਾਬੂਤ,
ਜਾਂ ਅੱਧ-ਜਲੀਆਂ ਦੇਹੀਆਂ ਜਾਂ ਜਲ-ਜਾਨਵਰਾਂ ਦੇ ਨੋਚੇ ਪਿੰਜਰ ਤੇ ਸਰੀਰ
ਤੇ ਮੰਡਲਾਉਂਦੇ ਰਹਿੰਦੇ ਨੇ ਤੇਰੇ ਪਾਣੀਆਂ 'ਤੇ ਸਦਾ ਚਮਗਿਦੜ, ਉੱਲੂ, ਗਿਰਝਾਂ,
ਇੱਲਾਂ ਤੇ ਕਾਂ! —
ਹੇ! ਗੰਗਾ ਮਾਂ! ਮੈਂ ਤੇਰੇ ਹੀ ਕੰਢਿਆਂ 'ਤੇ ਵਜਦਾ ਸੁਣਿਆ ਸੀ ਇਹ ਰੀਕਾਰਡ...
'ਰਾਮ! ਤੇਰੀ ਗੰਗਾ ਮੈਲੀ ਹੋ ਗਈ ਪਾਪੀਓਂ ਕੇ ਪਾਪ ਧੋਤੇ ਧੋਤੇ...'
ਹੇ ਗੰਗਾ ਮਾਂ! ਹੁਣ ਤੇਰੇ ਜਲ ਅੰਮ੍ਰਿਤ ਨੂੰ ਕੀ ਹੋ ਗਿਆ —
ਹੁਣ ਤਾਂ ਤੇਰੇ ਚਰਨਾਮਤ ਦੀ ਚੂਲੀ ਲੈ ਕੇ ਹੋ ਜਾਂਦੇ ਨੇ ਲੋਕ ਗੈਸ-ਟ੍ਰਾਈਟਸ,
ਪੇਚਸ਼ ਜਾਂ ਹੈਜ਼ੇ ਦੇ ਮਰੀਜ਼
ਤੇ ਕੁਝ ਦਿਨਾਂ ਬਾਅਦ ਦੇਂਦੇ ਨੇ ਤੇਰੇ ਹੀ ਕੰਢਿਆਂ 'ਤੇ ਪ੍ਰਾਣ ਤਿਆਗ! —
ਤੇ ਜਦ ਚੜ੍ਹਦਾ ਹੈ ਤੇਰੇ ਪਾਣੀਆਂ 'ਤੇ ਸੂਰਜ ਦੇਵ, ਤਾਂ ਲਗਦਾ ਹੈ ਦੂਰ ਤਕ
ਪਸਰਿਆ ਤੇਰਾ ਸੂਹਾ ਅਮ੍ਰਿੰਤ ਜਲ
ਜਿਵੇਂ ਕਿਸੇ ਹਸਪਤਾਲ ਦੇ ਮੰਜੇ 'ਤੇ ਹੋਵੇ ਪਿਆ ਵਲੇਟਕੇ ਲਾਲ ਕੰਬਲ ਕੋਈ
ਤਪਦਿਕ ਦਾ ਰੋਗੀ
ਤੇ ਤੇਰਾ ਥਰਥਰਾਉਂਦਾ ਪਾਣੀ ਲਗਦਾ ਹੈ ਇੱਦਾਂ
ਜਿਵੇਂ ਉਹ ਤਪਦਿਕ ਦਾ ਰੋਗੀ ਲੈ ਰਿਹਾ ਹੋਵੇ ਔਖੇ ਤੇ ਅੰਤਮ ਸਾਹ! —
ਹੇ! ਗੰਗਾ ਮਾਂ! ਹੁਣ ਤਾਂ ਤੇਰੇ ਕੰਢਿਆਂ ਉਪਰ ਸਦਾ ਪਲਦੀ ਹੈ ਮੇਰੇ ਮੁਲਕ ਦੀ ਗੁਰਬਤ,
ਇਹ ਤੇਰੇ ਨਾਂ ਦੀਆਂ ਸੁਖਣਾਂ ਸੁਖਦੇ ਸੁਖਦੇ ਫਿਰ ਵੀ ਰਹਿ ਜਾਂਦੇ ਨੇ ਗਰੀਬ ਦੇ
ਅਤਿ ਗਰੀਬ
ਜਾਂ ਜਾਂਦੇ ਨੇ ਬਣ ਤੇਰੇ ਕੰਢਿਆਂ 'ਤੇ ਖੜੇ, ਸੁਕੇ ਜੰਡ, ਕਾਨੇ, ਸਰਕੜੇ ਜਾਂ ਕਰੀਰ
ਜਿਨ੍ਹਾਂ 'ਚੋਂ ਲੰਘਦੀ ਰਹਿੰਦੀ ਹੈ; ਸ਼ੂਕਰਾਂ ਮਾਰਦੀ ਬਦਬੂ ਭਰੀ ਹਵਾ
ਪਰ ਫਿਰ ਵੀ ਤੇਰੇ ਕੰਢਿਆਂ ਉਪਰ ਹੱਥ ਜੋੜੀ ਪਾਲਾਂ ਬੰਨ੍ਹੀਂ ਖੜੇ ਅਣਗਿਣਤ
ਨੰਗ-ਧੜੰਗੇ ਬਾਲ
ਜਾਂ ਚੀਥੜੇ ਪਾਈ ਕਾਲੀ ਚੰਮੜੀ ਵਾਲੇ ਮੇਰੀ ਮਿਟੀ ਮੇਰੀ ਧਰਤੀ ਦੇ ਲੋਕ
ਕਰਦੇ ਰਹਿੰਦੇ ਨੇ ਤੇਰੇ ਨਾਮ ਦਾ ਨਿਰੰਤਰ ਜਾਪ —
ਹੇ! ਗੰਗਾ ਮਾਂ! ਇਹ ਕਿਸ ਦੀ ਕਰ ਰਹੇ ਨੇ ਉਡੀਕ —
ਕਿਸੇ ਨਵੀਂ ਸਵੇਰ ਦੀ, ਨਵੀਂ ਜਿੰਦਗੀ, ਸਵਰਗ ਜਾਂ ਕਿਸੇ ਮੋਖ ਦੀ.... !

੨

ਹੇ! ਗੰਗਾ ਮਾਂ!
ਮੈਂ ਆਪਣੇ ਸੰਸਕਾਰਾਂ ਤੇ ਕਰਮਾਂ ਦੀ ਰਾਖ
ਆਪਣੇ ਹੱਥੀਂ ਆਪ
ਤੇਰੇ ਪਾਣੀਆਂ 'ਚ ਤਾਰਨ ਆਇਆ ਹਾਂ
ਹੇ! ਗੰਗਾ ਮਾਂ, ਇਹਨੂੰ ਸਵੀਕਾਰ ਕਰੀਂ।

ਹੇ! ਗੰਗਾ ਮਾਂ!
ਮੈਂ ਇਹ ਵੀ ਹਾਂ ਜਾਣਦਾ
ਕਿ ਕੱਲ ਨੂੰ ਮੇਰੇ ਖੱਬੇ ਪਾਸੇ ਦਾ ਅੱਧਾ ਸਰੀਰ ਤੇ ਦਿਮਾਗ
ਸੁੰਨ ਤੇ ਅਧਰੰਗ ਨਾਲ ਮਰ ਚੁੱਕਾ ਹੋਵੇਗਾ
ਮੇਰਾ ਅੱਧਾ ਹਿੱਸਾ ਜੀਊਂਦਾ ਤੇ ਅੱਧਾ ਮਰਿਆ
ਤੂੰ ਉਹਨੂੰ ਵੀ ਸਾਂਭ ਲਈਂ
ਜੀਵਨ ਤੇ ਮੌਤ 'ਚ ਲਟਕਦੇ ਬੰਦੇ ਨੂੰ —
ਅਸੀਂ ਦੇਸ-ਵਾਸੀ ਅੱਧੇ ਜੀਊਂਦੇ ਤੇ ਅੱਧੇ ਮਰੇ ਬੰਦੇ ਹਾਂ —
ਸਾਡੇ ਕੋਲ ਤਾਂ ਆਪਣੇ ਆਪ ਨੂੰ
ਪੂਰਾ ਪ੍ਰਾਣੀ ਕਹਿਣ ਦਾ ਵੀ ਅਧਿਕਾਰ ਨਹੀਂ
ਨਾ ਹੀ ਹਿੰਮਤ ਤੇ ਅਹਿਸਾਸ —

ਹੇ! ਗੰਗਾ ਮਾਂ!
ਤੇਰਾ ਹਿਰਦਾ ਬੜਾ ਵਿਸ਼ਾਲ ਤੇ ਡੂੰਘਾ ਹੈ
ਜਿਸਦੀ ਸਾਨੂੰ ਭਾਰਤੀਆਂ ਨੂੰ ਕੋਈ ਥਾਹ ਨਹੀਂ।
ਅਸੀਂ ਕਦੇ ਵੀ ਤੇਰੇ ਵਰਗੇ ਵਿਸ਼ਾਲ
ਡੂੰਘੇ, ਪਵਿੱਤਰ, ਗਤੀਸ਼ੀਲ ਤੇ ਪਰਵਰਤਨਸ਼ੀਲ ਨਹੀਂ ਬਣ ਸਕੇ।
ਅਸੀਂ ਲਕੀਰ ਦੇ ਫਕੀਰ ਲੋਕ ਹਾਂ
ਗੁਲਾਮ ਜ਼ਹਿਨੀਅਤ ਦੀ ਤਬੀਅਤ ਦੇ ਲੋਕ।
ਕਰਮ ਜਾਲਾਂ ਦੀਆਂ ਬੇੜੀਆਂ ਤੇ ਹੱਥ-ਕੜੀਆਂ 'ਚ ਜਕੜੇ ਲੋਕ।
ਅਸੀਂ ਕਮੀਨੇ, ਖ਼ੁਦਗਰਜ਼, ਸੰਕੀਰਨ, ਤੁਅੱਸਬੀ ਤੇ ਸਨਕੀ ਹੋ ਚੁੱਕੇ ਲੋਕ।

ਸਾਨੂੰ ਆਪਣੇ ਸਿਵਾ ਕਿਸੇ ਹੋਰ ਬਾਰੇ ਚਿੰਤਾ ਨਹੀਂ,
ਸਾਨੂੰ ਆਪਣੇ ਸਿਵਾ ਕਿਸੇ ਹੋਰ ਬਾਰੇ ਕੁਝ ਸੁਝਦਾ ਨਹੀਂ
ਕਿਉ ਜੁ ਸਾਡਾ ਖੱਬਾ ਪਾਸਾ ਮਰ ਚੁਕਾ ਹੈ।
ਇਸ ਲਈ ਇਥੇ ਕੁਝ ਨਹੀਂ ਬਦਲਣ ਵਾਲਾ
ਨਾ ਹਵਾ ਦਾ ਰੁਖ, ਨਾ ਅੰਬਰ ਦਾ ਰੰਗ
ਨਾ ਦਿਨ, ਨਾ ਰਾਤ ਤੇ ਨਾ ਖਿਤੀਆਂ ਦੀ ਤੋਰ —

ਅਸੀਂ ਅਧੂਰੇ ਸੁਪਨਿਆਂ
ਅਧੂਰੇ ਅਰਮਾਨਾਂ ਤੇ ਪੜਾਵਾਂ ਵਾਲੇ ਲੋਕ
ਅਧੂਰੇ ਗੁਰਦਿਆਂ, ਦਿਲਾਂ ਤੇ ਦਿਮਾਗਾਂ ਵਾਲੇ ਲੋਕ
ਜ਼ਿੰਦਗੀ 'ਚ ਮਰ ਮਰ ਕੇ ਜੀਊਂਦੇ ਲੋਕ
ਜ਼ਿੰਦਗੀ ਦੀ ਦਲਦਲ 'ਚ ਛਟਪਟਾਉਂਦੇ
ਹੀਂਗਦੇ, ਤੜਫਦੇ, ਤਿੜਕਦੇ, ਟੁਟਦੇ ਲੋਕ
ਜ਼ਿੰਦਗੀ ਦੀ ਦਲਦਲ 'ਚ ਹੇਠਾਂ ਨੂੰ ਧਸਦੇ ਜਾ ਰਹੇ ਲੋਕ
ਸੜਿਆਂਦ ਮਾਰਦੇ, ਬੁਸਦੇ ਤੇ ਗਲਦੇ ਲੋਕ

ਅਸੀਂ ਇਕੋ ਤੋਰੇ ਤੁਰ ਰਹੇ
ਖੱਬਾ ਪਾਸਾ ਮਰ ਚੁਕੇ, ਆਪਣੇ ਆਪ ਨੂੰ ਘਸੀਟ ਕੇ
ਲੜਖੜਾਕੇ ਤੁਰ ਰਹੇ ਲੋਕਾਂ ਦਾ ਇਕ ਬੇ-ਮਾਅਨਾ ਹਜੂਮ ਹਾਂ;
ਬੇ-ਵਜੂਦ ਤੇ ਦਿਸ਼ਾਹੀਣ ਲੋਕਾਂ ਦੀ ਇਕ ਭੀੜ;
ਕੀੜਿਆਂ ਵਾਂਗ, ਕੁਰਬਲ ਕੁਰਬਲ ਕਰਦੇ, ਲੋਕਾਂ ਦਾ ਇਕ ਜਨ-ਸਮੂਹ,
ਕੀੜੇ ਜੋ ਇਕ ਦੂਜੇ ਨੂੰ ਖਾਂਦੇ, ਇਕ ਦੂਜੇ ਨੂੰ ਡਸਦੇ
ਇਕ ਦੂਜੇ ਦੇ ਰਾਹ 'ਚ ਖਲੋਂਦੇ ਤੇ ਅੜਦੇ
ਅਸੀਂ ਕੀੜਿਆਂ ਵਾਂਗੂੰ ਜੰਮਦੇ, ਜੀਊਂਦੇ ਤੇ ਮਰਦੇ ਹਾਂ।
ਹੇ! ਗੰਗਾ ਮਾਂ! ਤੂੰ ਸਾਨੂੰ ਆਪਣੀ ਗੋਦ 'ਚ ਸਾਂਭ ਲੈ
ਤੈਨੂੰ ਸਹੁੰ! ਹੇ! ਗੰਗਾ ਮਾਂ!
ਸਾਡੇ ਕਰਮਾਂ ਤੇ ਸੰਸਕਾਰਾਂ ਦਾ ਹਿਸਾਬ ਕਰ, ਹੇ ਗੰਗਾ ਮਾਂ!
ਸ਼ਾਇਦ ਅਸੀਂ ਇਸ ਜੂਨ ਤੋਂ ਮੁੜ ਨਿਜਾਤ ਪਾ ਸਕੀਏ

ਮੁੜ ਇਸ ਧਰਤ 'ਤੇ ਜਨਮ ਲੈ ਸਕੀਏ
ਇਸ ਧਰਤੀ ਨੂੰ ਸੁਲਖਣੀ ਤੇ ਸਵਰਗ ਬਣਾ ਸਕੀਏ।

ਹੇ! ਗੰਗਾ ਮਾਂ!
ਸਾਨੂੰ ਨਵੀਂ ਵਾਯੂ, ਨਵੇਂ ਸੁਵਾਸ ਤੇ ਨਵੀਂ ਸਵੇਰ ਦੇ ਦਰਸ਼ਨ ਕਰਾਵੀਂ
ਇਹਨਾਂ ਮਾਰੂਥਲ, ਕਬਰਾਂ ਤੇ ਖੰਡਰ ਬਣ ਚੁਕੇ ਲੋਕਾਂ ਨੂੰ,
ਆਪਣੇ ਪਾਣੀਆਂ ਨਾਲ ਸਰਸ਼ਾਰ, ਅਮਰ ਤੇ ਜ਼ਰਖ਼ੇਜ ਕਰੀਂ
ਸਾਨੂੰ ਹੱਕ-ਹਲਾਲ, ਚੇਤਨਾ, ਭਗਤੀ, ਸ਼ਕਤੀ ਤੇ ਭਗੌਤੀ
ਕ੍ਰਾਂਤੀ, ਨਵ-ਜੀਵਨ ਤੇ ਨਵ-ਬਾਣੀ ਰਚਨ ਦਾ ਵਰਦਾਨ ਦੇਵੀਂ,
ਸਾਨੂੰ ਆਪਣੇ ਪਵਿਤਰ ਜਲ ਦਾ ਅੰਮ੍ਰਿਤਪਾਨ ਕਰਾਵੀਂ
ਹੇ! ਗੰਗਾ ਮਾਂ....! ਹੇ ਗੰਗਾ ਮਾਂ....



# ਕ੍ਰਾਂਤੀਕਾਰੀ ਦੀ ਪਤਨੀ ਦੀ ਅਵਾਜ਼

ਉਹਨਾਂ ਗੋਲੀ ਨੂੰ
ਤਾਬੂਤ ਦੇ ਤਖ਼ਤਿਆਂ 'ਚ ਬਦਲ ਦਿਤਾ
ਤੇ ਬੂਰਾ ਤਬੇਲੇ 'ਚ .
ਪੁਲਸੀਆਂ ਦੇ ਘੋੜਿਆਂ ਨੂੰ
ਨਿੱਘ ਦੇਣ ਲਈ
ਯੱਖ ਸੀਤ ਜ਼ਮੀਨ 'ਤੇ ਵਿਛਾ ਦਿਤਾ....

ਸਾਰੀ ਰਾਤ
ਕੁਹਾੜੇ ਦੀ ਅਵਾਜ਼ ਗੂੰਜਦੀ ਰਹੀ
ਤੇ ਜੰਗਲ 'ਚ ਰੁੱਖ ਡਿਗਦੇ ਰਹੇ...

ਉਹ ਅਗਨ ਨੂੰ
ਜ਼ੰਜੀਰਾਂ ਤੇ ਹੱਥ-ਕੜੀਆਂ 'ਚ ਜੂੜੀ
ਮਾਲ ਗੱਡੀ ਦੇ ਡੱਬੇ 'ਚ ਬੰਦ ਕਰਕੇ
ਬਰਫਾਂ ਦੀਆਂ ਕਾਲ ਕੋਠੜੀਆਂ 'ਚ ਲੈ ਗਏ!....

ਮੇਰੀ ਕੁਖ 'ਚ ਜ਼ਹਿਰ ਪਾਓ
ਮੈਂ ਕਾਲੇ ਫ਼ਨੀਅਰ ਜਣਾਂਗੀ!....



## ਅਜ਼ਾਦ ਦੇਸ਼ – ਗੁਲਾਮ ਬੰਦੇ

ਅਸੀਂ ਅਜ਼ਾਦ ਦੇਸ਼ ਦੇ
ਗੁਲਾਮ ਬੰਦੇ!
ਜਿਧਰ ਜਾਓ ਸਾਨੂੰ
ਖਾਣ ਨੂੰ ਪੈਂਦੇ ਡੰਡੇ।
ਪੜਨ ਲਿਖਣ ਦਾ ਇਥੇ ਮੁਲ ਨਾ ਕਾਈ
ਇਥੇ ਰਾਜ ਕਰਨ ਲੁਚੇ ਮੁਸਟੰਡੇ।
ਮਾੜੇ ਦਿਨ ਆਏ ਜੱਟਾਂ ਦੇ
ਜੋ ਬੀਜਣ ਲੱਗੇ ਗੰਡੇ।
ਲੋਹੇ ਦੀਆਂ ਨਿਰਜਿੰਦ ਮਸ਼ੀਨਾਂ
ਹੁਣ ਨੇ ਵਾਹੀ ਕਰਦੀਆਂ;
ਜੋੜੇ ਨਾਂ ਕੋਈ, ਊਠ, ਬਲਦ ਤੇ ਸੰਢੇ!

ਅਸੀਂ ਅਜ਼ਾਦ ਦੇਸ਼ ਦੇ
ਗੁਲਾਮ ਬੰਦੇ!
ਜਿਧਰ ਜਾਓ ਸਾਨੂੰ
ਖਾਣ ਨੂੰ ਪੈਂਦੇ ਡੰਡੇ।

O

# ਸਾਡਾ ਦੇਸ਼ ਮਹਾਨ

ਇਹ ਦੇਸ਼ ਹੈ ਬੌਂਗਿਆਂ ਦਾ
ਸਿਆਸਤ ਦੇ ਭੰਬਲ-ਭੂਸਿਆਂ ਦਾ
ਅਕਲ ਦੇ ਲੂਸਿਆਂ ਦਾ
ਇਥੇ ਲੱਲੂ-ਪੰਜੂ, ਲੰਗੀ, ਭੈਂਗੀ, ਕਾਣੀ, ਟੀਰੀ
ਰਾਜਨੀਤੀ ਦਾ ਹੈ ਰਾਜ!
ਸਿਆਸਤ ਇਕ ਬੋ ਮਾਰਦਾ ਹੈ ਖੜਾ ਛੱਪੜ!
ਜਿਸ 'ਚ ਨਾ ਮੱਝ ਵੜ੍ਹੇ
ਨਾ ਕੁੱਤਾ ਨਾ ਕੱਟਾ
ਬੱਸ! ਮੱਛਰ ਮੱਖੀਆਂ ਦਾ ਹੈ ਸਵੈਰਾਜ!
ਲੀਡਰ ਜਿਵੇਂ ਰਾਤ ਨੂੰ ਰੋਂਦੇ ਕੁੱਤੇ
ਜਾਇ ਜਗਾਇਨ ਬੈਠੇ ਸੁੱਤੇ
ਜਾਂ ਗੁਟਕਦੇ ਉਲੂ, ਗਿਰਝਾਂ, ਕਾਂ
ਜੋ ਕਰਨ ਇਲਹਾਮ
ਮੁਲਕ ਦੇ ਉਜਾੜੇ ਤੇ ਭੁਖ ਮਰੀ ਦਾ... !
ਫਿਰ ਵੀ ਸਕੂਲਾਂ 'ਚ
ਬੱਚਿਆਂ ਤੋਂ ਗੁਵਾਏ ਜਾ ਰਹੇ ਨੇ ਸਮੂਹ-ਗਾਨ
'ਸਾਡਾ ਦੇਸ਼ ਮਹਾਨ,
ਇਹਦੀ ਉੱਚੀ ਸ਼ਾਨ
......................
ਲੱਖ ਲਾਹਨਤ ਲੀਡਰੋ ਤੁਹਾਡੇ
ਆਉਣ ਵਾਲੀਆਂ ਨਸਲਾਂ ਨੂੰ

ਕੀ ਕਰ ਰਹੇ ਹੋ ਦਾਨ?
ਕਿਉਂ ਮੁਲਕ ਬਣਾਇਆ ਸ਼ਮਸ਼ਾਨ
ਚੁੱਕੋ ਏਥੋਂ ਆਪਦਾ ਬੋਰੀ ਬਿਸਤਰਾ ਤੇ ਸਮਾਨ
ਆ ਰਿਹਾ ਹੈ ਤੁਫਾਨ
ਚਾਨਣ ਤੇ ਹਨੇਰ ਦਾ, ਹੋਣਾ ਹੈ ਯੁੱਧ ਘਮਸਾਨ
ਸਾਡਾ ਦੇਸ਼ ਮਹਾਨ!
ਇਹਦੀ ਉੱਚੀ ਸ਼ਾਨ!



# ਬੇਗਮਪੁਰੇ ਦੇ ਵਾਸੀ

ਦੂਰ ਦੁਮੇਲ ਤੋਂ ਆ ਰਹੇ ਹਨ ਉਹ
ਧੁੰਦ ਤੇ ਧੂੜ ਦੇ ਬਣੇ ਬੱਦਲਾਂ ਨੂੰ ਚੀਰਦੇ...
ਘੋੜਿਆਂ ਤੇ ਚੜੇ,
ਮੋਟਰ ਸਾਈਕਲਾਂ ਤੇ ਸਵਾਰ
ਕੁੱਝ ਖੁੱਲੀਆਂ ਜੀਪਾਂ 'ਤੇ
ਤੇ ਕੁਝ ਸ਼ੇਰਾਂ ਦੀ ਸਵਾਰੀ ਕਰਦੇ...
ਕਦੀ ਸਰਗੁਣ ਤੇ ਕਦੀ ਨਿਰਗੁਣ
ਫੌਜ ਦੇ ਦਸਤਿਆਂ ਵਾਂਗ
ਅੱਗੇ ਵਧ ਰਹੇ ਨੇ...
ਕਦੀ ਤੇਜ, ਕਦੀ ਹੌਲੀ-ਹੌਲੀ,
ਕਦੀ ਰੁਕ ਰੁਕ ਕੇ,
ਗੰਗਾ, ਜਮਨਾ, ਸਤਲੁਜ, ਬਿਆਸ
ਯੁਦਸ਼ੂ ਤੇ ਬ੍ਰਹਮ ਪੁੱਤਰਾਂ ਦੇ ਪਾਣੀਆਂ ਵਾਂਗ;
ਅੱਗੇ ਵੱਧ ਰਹੇ ਨੇ
ਦੁਨੀਆਂ ਨੂੰ,
ਆਪਣੀ ਬੁਕਲ ਦੇ ਕਲਾਵੇ 'ਚ ਲੈਣ ਲਈ...

ਉਹ ਆ ਰਹੇ ਨੇ ਦੂਰ ਦੁਰਾਡੀਆਂ ਜੂਹਾਂ 'ਚੋਂ
ਪਿੰਡਾਂ 'ਚੋਂ, ਕਸਬਿਆਂ ਤੋਂ,
ਮਹਾਂ ਨਗਰਾਂ ਤੋਂ
ਜਿਥੇ ਕਾਸ਼ਤਕਾਰ, ਦਸਤਕਾਰ
ਲਕੜੀ ਤੇ ਕਢਾਈ ਦੀ

ਬਰੀਕ ਤੇ ਕਲਾਤਮਿਕ ਕਿਰਤ ਕਰਦੇ ਹਨ...
'ਤੇ ਕੁਝ ਸ਼ਹਿਰਾਂ ਦੀਆਂ ਭੀੜੀਆਂ ਗਲੀਆਂ 'ਚੋਂ
ਸਾਈਕਲਾਂ 'ਤੇ ਚੜੇ....
ਇਹਨਾਂ ਦੇ ਮੋਢਿਆਂ ਤੇ ਸਟੇਨਾਂ ਹਨ
'ਤੇ ਡੱਬਾਂ 'ਚ ਪਸਤੌਲ
ਹੱਥਾਂ 'ਚ ਵੱਖੋ ਵੱਖਰੇ ਹਥਿਆਰ
ਉਹ ਜਾਣਦੇ ਹਨ, ਹਰ ਕਿਸਮ ਦਾ ਹਥਿਆਰ ਚਲਾਉਣਾ
ਸ਼ਮਸ਼ੀਰਾਂ, ਭਾਲੇ, ਖੰਡੇ, ਤੀਰ, ਬੰਦੂਕਾਂ ਤੇ ਹੈਂਡ-ਗਰਨੇਡ...

ਉਹ ਆ ਰਹੇ ਨੇ ਉਹਨਾਂ ਬਾਗਾਂ 'ਚੋਂ,
ਜਿਹਨਾਂ ਦੇ ਸਿਰ ਕੱਟ ਦਿਤੇ ਗਏ ਨੇ।
ਜਾਂ ਜਿਨ੍ਹਾਂ ਨੂੰ ਉਜਾੜ ਦਿੱਤਾ ਗਿਐ
ਜਿਥੇ ਅੰਬਾਂ ਨੂੰ ਬੂਰ ਪੈਂਦਾ ਸੀ
ਕੋਇਲਾਂ ਗਾਉਂਦੀਆਂ ਸਨ ਗੀਤ
ਸੂਹੇ ਸੇਬ ਲਗਦੇ ਸਨ
ਜਾਮਨਾਂ, ਸ਼ਹਿਤੂਤ ਤੇ ਬੇਰ ਪਕਦੇ ਸਨ
ਆਲੂ ਬੁਖਾਰੇ, ਖੁਰਮਾਨੀਆਂ ਤੇ ਫਾਲਸੇ ਖਿੜਖਿੜ ਹਸਦੇ ਸਨ।

ਉਹ ਆ ਰਹੇ ਨੇ
ਉਹਨਾਂ ਜਲ ਬਿਨਾਂ, ਬਰਾਨੀ, ਰਕੜ ਬਣੀਆਂ ਜ਼ਮੀਨਾਂ ਤੋਂ
ਜਿਥੇ ਕਦੀ ਪੈਲੀਆਂ 'ਚ
ਕਣਕ, ਬਾਸਮਤੀ, ਮਕੱਈ ਤੇ ਕਮਾਦ ਉਗਦਾ ਸੀ
ਕਪਾਹ ਤੇ ਨਰਮਾ ਖਿੜਖਿੜ ਹਸਦਾ ਸੀ....।
ਉਹ ਆ ਰਹੇ ਨੇ
ਉਹਨਾਂ ਖੇਤਾਂ ਖਲਿਆਣਾਂ 'ਚੋਂ
ਜਿਹਨਾਂ ਨੂੰ ਸ਼ਾਹੂਕਾਰ, ਸੂਦ ਖੋਰ
ਤੇ ਕੋਝੀ ਕਸੂਤੀ ਤੇ ਲੂਲੀ ਲੰਗੜੀ ਪਲੈਨਿੰਗ ਹੜੱਪ ਗਈ ਏ
ਇਹ ਛਵੀਆਂ ਵਰਗੇ ਸਿੱਧੇ, ਤਿੱਖੇ ਤੇ ਲਿਸ਼ਕਦੇ
ਸੰਤ ਸਿਪਾਹੀਆਂ ਦਾ ਹੈ ਕਾਫਲਾ

ਜੋ ਹੌਲੀ ਹੌਲੀ ਅਛੋਪਲੇ ਅਛੋਪਲੇ
ਘਾਤ ਲਾ ਕੇ ਅੱਗੇ ਰਿਹਾ ਹੈ ਵਧ
ਤੇ ਦੁਨੀਆਂ ਨੂੰ ਬੁੱਕਲ ਵਿਚ ਲਪੇਟ ਰਿਹਾ ਹੈ....।

ਇਹ ਜਤੀ, ਤਪੀ, ਸੰਤੋਖੀ, ਮਰਜੀਵੜਿਆਂ ਦਾ ਜਥਾ
ਨਿਰਭਉ, ਨਿਰਵੈਰ, ਅਕਾਲ ਦੀ ਮੂਰਤ
ਸੰਤ ਸਿਪਾਹੀਆਂ ਦਾ ਕਾਫਲਾ
ਇਹ ਤੱਤੀਆਂ ਤਵੀਆਂ ਤੇ ਬੈਠਣ ਵਾਲੇ
ਸੀਸ ਕਟਵਾਣਾ ਜਾਣਦੇ ਹਨ
ਬੰਦ ਬੰਦ ਕਟਵਾਣਾ ਜਾਣਦੇ ਹਨ
ਇਹ ਸੀਸ ਤਲੀ ਤੇ ਧਰ ਕੇ ਜਾਣਦੇ ਹਨ ਲੜਨਾ
ਇਹਨਾਂ ਨੂੰ ਹੱਥਕੜੀਆਂ, ਜੰਜੀਰਾਂ ਤੇ ਜੇਲਾਂ ਵੀ
ਜਕੜ ਨਹੀਂ ਸਕਦੀਆਂ
ਨਾ ਫਾਂਸੀ ਦੇ ਫੰਧੇ
ਤੇ ਨਾ ਹੀ ਵਰ੍ਹਦੀਆਂ ਗੋਲੀਆਂ ਤੇ ਚਲਦੀਆਂ ਤੋਪਾਂ।
ਇਹ ਸਿਰਫ ਜੂਝਣਾ ਜਾਣਦੇ ਨੇ
ਸ਼ਹੀਦੀ ਦਾ ਜਾਮ ਪੀਂਦੇ।
ਇਹ ਭਗੌਤੀ ਦੇ ਯਾਰ
ਬਲੀਦਾਨ ਦਾ ਅੰਮ੍ਰਿਤ ਪੀਂਦੇ।
ਇਹ ਸ਼ਬਦ ਦੇ ਸਰੂਪ ਹਨ
ਤੇ ਸੰਗੀਤ ਦੀਆਂ ਧੁਨੀਆਂ ਤੇ ਰਾਗਾਂ ਵਾਗੂੰ
ਚੜ੍ਹਦੇ, ਉਤਰਦੇ ਸਮੁੰਦਰੀ ਜਵਾਰ-ਭਾਟੇ
ਸਮੁੰਦਰ ਵਰਗੇ ਅਡੋਲ, ਗਹਿਰੇ-ਗੰਭੀਰ ਤੇ ਤੂਫ਼ਾਨੀ
ਆਪਣੀਆਂ ਲਹਿਰਾਂ 'ਚ ਮਸਤ-ਮਲੰਗ
ਇਹਨਾਂ ਦੀਆਂ ਅੱਖਾਂ 'ਚੋਂ
ਕਦੀ ਰੋਹ ਦੇ ਚਿੰਗਾੜੇ ਬਰਸਦੇ
ਕਦੀ ਕੋਸੀ ਕੋਸੀ ਧੁੱਪ ਵਰਗਾ ਸਰੂਰੀ ਨੂਰ
ਹੱਥਾਂ ਤੇ ਇਹਨਾਂ ਦੀ ਸੁੱਚੀ ਕਿਰਤ ਦੇ ਅਟਨ

ਇਹੋ ਹੱਥ ਫੁੱਲਾਂ ਵਰਗੇ ਹੋ ਜਾਂਦੇ ਨੇ ਕਦੀ ਕੋਮਲ
ਜਿਵੇਂ ਜਲ ਵਿਚ ਖਿੜੇ ਕੰਵਲ
ਟਹਿਕਦੇ, ਮੁਸਕਰਾਉਂਦੇ ਤੇ ਨਿਰਲੇਪ
ਜਿਹਨਾਂ ਨੂੰ ਪਰਸਣ ਲਈ
ਸੰਗਤ-ਘੋਲ ਘੁਮਾਉਂਦੀ ਹੈ
ਤੇ ਮਨ ਮੋਹਨੀਆਂ, ਲੱਖ-ਲੱਖ ਪਸਾਓ ਕਰਦੀਆਂ ਹਨ....।

ਇਹ ਗੁਰੀਲਿਆਂ ਵਰਗੇ ਫਰਿਸ਼ਤੇ
ਸਾਵਨ ਮਹੀਨੇ ਦੀਆਂ ਕਾਲੀਆਂ ਘਨਘੋਰ ਘਟਾਵਾਂ ਵਾਂਗ
ਉਮੱਡਦੇ ਆ ਰਹੇ ਨੇ
ਗਰਜ਼ਦੇ ਕੜਕ ਦਾਮਨੀਆਂ ਨਾਲ ਲੈਸ
ਤਪਸ਼ ਮਾਰੀ, ਰੱਕੜ ਤੇ ਬੰਜਰ ਬਣੀ ਦੁਨੀਆਂ 'ਤੇ
ਸਤ, ਸੰਤੋਖ, ਸੇਵਾ, ਉਪਕਾਰ, ਪਿਆਰ
ਧਰਮ ਤੇ ਸੁਤੰਤਰਤਾ ਦਾ
ਮੀਂਹ ਵਰਸਾਉਣਗੇ
'ਤੇ ਇਸ ਤਪਸ਼ ਮਾਰੀ, ਰੱਕੜ, ਬੰਜਰ ਤੇ ਨਿਰਜਿੰਦ
ਦੁਨੀਆਂ ਨੂੰ ਜਰਖੇਜ਼ ਕਰ ਦੇਣਗੇ।
ਡੂੰਘੇ ਸਿਆੜ ਕੱਢਣੇ ਆਉਂਦੇ ਹਨ ਇਹਨਾਂ ਨੂੰ
ਪੈਲੀਆਂ 'ਚ ਉਪਜਾਊ ਬੀਜ ਬੀਜਦੇ, ਸਿੰਜਦੇ
ਦੁਨੀਆਂ ਦੇ ਸਭ ਧੌਲ (ਬਲਦ)
ਇਹਨਾਂ ਆਪਣੇ ਵੱਸ ਕੀਤੇ ਹਨ
ਤੇ ਸਿਧਾਏ ਹਨ।
ਇਹ ਚੰਡੀ, ਦੁਰਗਾ, ਕਾਲੀ, ਸ਼ਿਵ, ਕ੍ਰਿਸ਼ਨ, ਗੁਰੂ ਗੋਬਿੰਦ ਸਿੰਘ, ਮੁਹੰਮਦ
ਤੇ ਹਨੂੰਮਾਨ ਦੇ ਭਗਤ
ਇਹ ਮਹਾਂ ਪਰਲੋ ਤੇ ਨਵੀਂ ਸਵੇਰ ਦਾ ਆਗਮਨ ਹਨ
ਇਹ ਆਪਣੇ ਪਰਚਮ ਚੁਕੀ ਅੱਗੇ ਵੱਧ ਰਹੇ ਨੇ
'ਤੇ ਦੁਨੀਆਂ ਨੂੰ ਆਪਣੀ ਬੁਕਲ ਦੀ ਲਪੇਟ 'ਚ ਲੈ ਰਹੇ ਹਨ...।

ਇਹ ਅੱਜ ਏਥੇ ਤੇ ਕੱਲ ਉਥੇ
ਇਹ ਛੋਹਲੇ ਤੇ ਅਛੋਪਲੇ ਪੈਰੀਂ ਤੁਰਦੇ
ਰਾਤੋ ਰਾਤ ਕੋਹਾਂ ਦਾ ਫਾਸਲਾ ਤਹਿ ਕਰ ਜਾਂਦੇ ਹਨ।
ਇਹ ਗੰਗਾ, ਯਮੁਨਾ, ਸਤਲੁਜ, ਬਿਆਸ ਤੇ ਜੇਹਲਮ, ਝਨਾਬ, ਯੁਤਸੂ
ਤੇ ਬ੍ਰਹਮ ਪੁੱਤਰਾਂ ਦੇ ਪਾਣੀਆਂ ਵਾਂਗ
ਅੱਗੇ ਵਧ ਰਹੇ ਨੇ।
ਦੁਨੀਆਂ ਨੂੰ ਆਪਣੇ ਪੱਲੂ ਦੀ ਲਪੇਟ 'ਚ ਲੈ ਰਹੇ ਨੇ
ਇਹ ਬੇਗਮਪੁਰੇ ਦੇ ਵਾਸੀ ਆ ਰਹੇ ਨੇ।



# ਅੰਨਾ ਵੋਟਰ

ਮੈਂ ਅਕਲ ਦਾ ਅੰਨਾ
ਟੁਰਨ ਲਈ ਮੈਨੂੰ ਦਿਓ ਡੰਗੋਰੀ!

ਤੁਸੀਂ ਦੂਨ ਸਕੂਲੀਂ ਪੜੇ
ਵਿਦੇਸ਼ਾਂ ਦੇ ਜਾਏ
ਸਿਆਸਤ ਦੇ ਗੁਪਤ ਰਾਹਾਂ ਦਾ
ਤੁਹਾਨੂੰ ਪੂਰਾ ਗਿਆਨ।
ਮੈਂ ਵਿਚਾਰਾ ਜੱਟ ਨਿਗੂਣਾ
ਏਹਨਾ ਸਭ ਗੱਲਾਂ ਤੋਂ ਅਨਜਾਣ।

ਤੁਸੀਂ ਕਦੇ ਰੱਥ ਚਲਾਵੋ
ਕਦੀ ਚੜੋ ਉਡਣ ਖਟੋਲੇ
ਮੇਰੀ ਭਾਗੀਂ ਲਿਖਿਆ, ਕੇਵਲ ਗੱਡੇ ਤੇ ਚੜਨਾ
ਨਾ ਚੁਲੇ ਅੱਗ, ਨਾ ਘੜੇ 'ਚ ਪਾਣੀ
ਖਾਲੀ ਚਾਟੀ, ਕਿਲੇ ਟੰਗੀ ਮਧਾਣੀ
ਨਾ ਸਿਰ ਤੇ ਛੱਤ, ਨਾ ਕੋਲ ਜੁੱਲੀ,
ਖਾਣ ਨੂੰ ਦੇਵੋ ਤੁਸੀਂ ਖਿਚੜ-ਭੱਪਾ।
ਕਿਸੇ ਮਰਜ ਦਾ ਭਾਵੇਂ ਮੈਂ ਨਹੀਂ ਸ਼ਿਕਾਰ।
ਫਿਰ ਵੀ ਨਹੀਂ ਕਰਦੇ ਮੇਰਾ ਇਤਬਾਰ।

ਆਓ ਰਲ ਵੈਣ ਪਾਈਏ
ਮੁਲਕ ਬਣਿਆ ਸ਼ਮਸ਼ਾਨ।
ਰੋਈਏ ਦੁਹੱਥੜ ਮਾਰ

ਸਾਨੂੰ ਗੁਰਬਤ ਕੀਤਾ ਲਹੂ ਲੁਹਾਨ।
ਇਥੇ ਸਿਆਸੀ ਧੰਦੇ ਦਾ
ਪਿਆ ਕੂੜ ਕੁਪੱਤ ਮਹਾਨ।
ਇਥੇ ਸਿਆਸਤ 'ਚ ਲੁਟੇਰਿਆਂ ਦੀ
ਚਲਦੀ ਬਣੀ ਦੁਕਾਨ।
ਇਥੇ ਸਿਆਸੀ ਅਖਾੜੇ ਦੇ
ਬੜੇ ਬੜੇ ਭਲਵਾਨ!
ਮਾਰਨ ਮੁੱਕੀ ਕੱਢਣ ਜਾਨ।

ਇਕ ਦੂਜੇ ਦੀਆਂ
ਕਬਰਾਂ ਪੁਟਣ ਦਾ
ਏਥੇ ਹੈ ਬੜਾ ਤੇਜ਼ ਤਰਾਰ ਰੁਝਾਨ।
ਇਥੇ ਨਾਅਰੇ ਤੇ ਬਿਆਨਬਾਜੀਆਂ ਦਾ;
ਆਉਂਦਾ ਹੜ ਮਹਾਨ।
ਇਥੇ ਤਮਾਸ਼ਬੀਨ ਸਾਡੇ ਚੌਧਰੀ ਬਣਦੇ;
ਨਾ ਉਹ ਹੱਸਣ ਨਾ ਰੋਣ ਕਿਸੇ 'ਤੇ;
ਉਹ ਨੇ ਕਾਠ ਦੇ ਐਸੇ ਉੱਲੂ
ਭਾਵੇਂ ਕੋਈ ਮਰੇ ਜਾਂ ਜੀਵੇ
ਸੁਥਰਾ ਘੋਲ ਪਤਾਸੇ ਪੀਵੇ
ਰੇਗਸਤਾਨ ਬਣਾਇਆ ਉਹਨਾਂ ਮੁਲਕ ਹੈ ਸਾਰਾ,
ਇਕ ਦੂਜੇ ਦੀ ਦਾੜੀ ਪੁਟਦੇ
ਨਾਲੇ ਸਿਰ ਦੇ ਵਾਲ!

ਇਥੇ ਚਾਪਲੂਸ, ਝੋਲੀ ਚੁਕ ਤੇ ਚਾਕਰ
ਸਾਨੂੰ ਹਨ ਔਝੜੀਂ ਪਾਉਂਦੇ।
ਖੂਬ ਨਸਾਉਂਦੇ, ਨਾਲੇ ਹਫਾਉਂਦੇ
ਜੇ ਲੋਕੀ ਕੁਝ ਕਹਿਣ ਉਨ੍ਹਾਂ ਨੂੰ;
ਜੀਭਾਂ ਉੱਤੇ ਤਾਲੇ ਲਾਉਂਦੇ।
ਮੈਂ ਹਾਂ ਅਕਲ ਦਾ ਅੰਨਾ!
ਟੁਰਨ ਲਈ ਮੈਨੂੰ ਦਿਓ ਡੰਗੋਰੀ

ਂ

# ਬਿਜਲੀ ਦੀ ਤਾਰ ਤੇ ਚਲਦਾ ਤਾਰਾ

ਬਾਹਰ ਸਾਵਨ ਦਾ ਮੀਂਹ ਪੈ ਰਿਹਾ ਹੈ
ਸਾਵਨ ਦੀ ਪਹਿਲੀ ਦਾ ਮੇਰਾ ਜਨਮ ਹੈ।
ਸ਼ਾਇਦ ਇਸੇ ਲਈ ਮੈਨੂੰ ਇਸ ਮਹੀਨੇ ਨਾਲ ਬਹੁਤਾ ਤੇਹ ਹੈ
ਪਰ ਮੈਨੂੰ ਇਕ ਚਾਰ ਦਵਾਰੀ 'ਚ ਕੈਦ ਹੋ ਕੇ
ਸੋਚਣਾ ਪੜਨਾ ਪੈ ਰਿਹਾ
ਕਿ ਮੇਰਾ ਦੇਸ਼ ਕਿਹੜਾ ਹੈ?

ਵੈਸੇ ਤਾਂ ਸਾਰਾ ਸੰਸਾਰ ਹੀ ਮੇਰਾ ਦੇਸ਼ ਹੈ
ਤੇ ਮੈਂ ਸਦਾ ਇਹੀ ਕਹਿੰਦਾ ਆ ਰਿਹਾ ਹਾਂ,
ਮੇਰੇ ਲਈ ਚੀਨੀ, ਅਮਰੀਕੀ, ਰੂਸੀ, ਜਪਾਨੀ ਤੇ ਪਾਕਿਸਤਾਨੀ,
ਸਭ ਸਮਾਜ ਹਨ।
ਪਰ ਸ਼ਾਇਦ ਉਹ ਦੇਸ਼
ਤੇ ਉਨ੍ਹਾਂ ਦੇਸ਼ਾਂ ਦੀਆਂ ਮਾਵਾਂ, ਵੀਰ, ਪਿਉ ਤੇ ਲੋਕ;
ਮੈਨੂੰ ਉਸ ਤਰ੍ਹਾਂ ਨਾ ਕਹਿਣ
ਜਿਵੇਂ ਮੈਂ ਉਨ੍ਹਾਂ ਨੂੰ ਕਹਿੰਦਾ ਹਾਂ :
"ਸਾਰੇ ਸੰਸਾਰ ਦੀਆਂ ਮਾਵਾਂ ਮੇਰੀਆਂ ਮਾਵਾਂ!"
"ਸਾਰੇ ਸੰਸਾਰ ਦੇ ਲੋਕ ਮੇਰੇ ਵੀਰ ਤੇ ਪਿਉ!"
"ਸਾਰੇ ਸੰਸਾਰ ਦੇ ਘਰ ਮੇਰੇ ਘਰ!"

ਪਰ ਪੁਲਾੜ ਵਾਂਗ ਪਸਰੀ
ਹਿਸਟੀਰੀਆ ਵਰਗੀ ਸੰਕੀਰਣਤਾ;
ਜਦ ਮੈਨੂੰ ਅਪਨਾਉਂਦੀ ਨਹੀਂ
ਤਾਂ ਮੈਨੂੰ ਵੀ ਕਹਿਣਾ ਪੈਂਦਾ ਹੈ;

ਏਸ਼ੀਆ ਦੇ ਦੱਖਣ ਵਿਚ
ਮੇਰਾ ਵੀ ਇਕ ਦੇਸ਼ ਹੈ।
ਤੇ ਮੈਨੂੰ ਵਹਿਸ਼ੀ ਚੀਤਾ ਪੁਕਾਰਿਆ ਜਾਂਦਾ ਹੈ
ਕਿਉਂਕਿ ਮੈਂ ਨਫਰਤ ਕੁੜੀ ਦੇ
ਕਪੜੇ ਪਾੜ ਉਸਨੂੰ ਬਜ਼ਾਰ 'ਚ ਨੰਗੀ ਕਰਦਾ ਹਾਂ
ਤੇ ਉਹਦੇ ਪਿੰਡੇ ਤੇ ਤੱਤੀਆਂ ਸੁਰਖ ਸਲਾਖਾਂ ਲਾਉਂਦਾ ਹਾਂ।

ਸੱਚੇ ਲੋਕ-ਤੰਤ੍ਰੀ ਲੋਕਾਂ ਦੇ
ਆਪਣੇ ਹੀ ਸੁਪਨੇ ਹੁੰਦੇ ਨੇ
ਤੇ ਆਪਣੇ ਹੀ ਕਿਰਦਾਰ।
ਉਹ ਕਿਸੇ ਵਾਟ ਜਾਂ ਨਸਲ ਨਾਲ ਜੁੜੇ ਨਹੀਂ ਹੁੰਦੇ
ਉਹ ਸਮੇਂ ਤੇ ਵਿਥ ਨੂੰ
ਬਲ ਤੇ ਸਿਰੜ ਦੇ ਰੱਸਿਆਂ ਨਾਲ ਬੰਨ ਕੇ
ਉਹ ਤੁਲਾ ਬਣਾਉਂਦੇ ਹਨ
ਜਿਸ ਉਪਰ ਮਨੁੱਖਤਾ ਬੈਠ ਆਪਣਾ ਸਫਰ ਕਰਦੀ ਹੈ।
ਉਹ ਅਜ਼ਾਦੀ ਦੀ ਉਪਾਸ਼ਨਾ ਕਰਦੇ ਹਨ
ਤੇ ਅਜ਼ਾਦੀ ਵਿਚੋਂ ਪ੍ਰੇਮ ਦੀਆਂ ਮਸ਼ੀਨਾਂ ਨਾਲ,
ਸਿਰਜਣਾ ਕਰਦੇ ਹਨ
ਉਹਨਾਂ ਦੀਆਂ ਪੈਲੀਆਂ, ਕਿਸ਼ਤੀਆਂ ਤੇ ਸਨਅਤਾਂ ਦਾ ਨਾਂ ਵੀ
'ਪਿਆਰ' ਜਾਂ 'ਅਜ਼ਾਦੀ' ਹੀ ਹੁੰਦਾ ਹੈ।

ਮੈਂ ਪਿਆਰ ਲਈ
ਕਿਸੇ ਬਰਫੀਲੀ ਪਹਾੜੀ ਤੇ
ਭੁੱਖਾ ਵੀ ਮਰ ਸਕਦਾਂ
ਕਿਸੇ ਤਪਦੇ ਮਾਰੂਥਲ ਵਿਚ
ਤਿਹਾਇਆ ਵੀ ਮਰ ਸਕਦਾਂ
ਸੂਲੀ ਵੀ ਚੜ ਸਕਦਾਂ
ਪਰ ਪਿਆਰ ਹੈ ਕਿਥੇ?
ਤੇ ਪਿਆਰ ਕਰਨ ਲਈ, ਉਹ ਅਜ਼ਾਦੀ ਕਿਥੇ?

ਕਹਿਣ ਤੇ ਲਿਖਣ ਦੀ!
ਉਨ੍ਹਾਂ ਸਾਰੇ ਹੀ ਲੋਕ-ਤੰਤਰੀ ਲੋਕਾਂ ਨੂੰ
ਜੋ ਪ੍ਰਸ਼ਨ ਪੁਛਦੇ
ਦੁਪਹਿਰ ਦੀ ਉਂਘਲਾਂਦੀ ਧੁਪ ਹੇਠ
ਪੋਪੀਆਂ ਦੇ ਵਿਹੜੇ
ਜ਼ਹਿਰ ਪੀਣੀ ਪੈਂਦੀ ਹੈ।
ਇਕ ਸਧਾਰਨ ਕੁੱਤਾ ਸਮਝ ਕੇ
ਗੋਲੀ ਮਾਰ ਦਿੱਤੀ ਜਾਂਦੀ ਹੈ।
ਉਨ੍ਹਾਂ ਦੇ ਜੀਵਨ
ਰੇਲ ਪਟੜੀ ਤੋਂ ਉਤਾਰ ਕੇ;
ਡੱਬੇ ਬਣਾ ਦਿੱਤੇ ਜਾਂਦੇ ਹਨ।
ਜਿੰਨ੍ਹਾਂ, ਵਿਚ ਮੰਗਤੇ ਜਾਂ ਪਾਗਲ
ਆਪਣਾ ਬਸੇਰਾ ਕਰਦੇ ਹਨ,
ਤਾਂ ਅਮਰੀਕਾ 'ਚ ਖੜੀ
ਅਜ਼ਾਦੀ ਦੇਵੀ ਦੀ ਪ੍ਰਤਿਮਾ ਤਿੜਕਦੀ ਹੈ।

ਹੁਣ ਜਦ ਮੈਂ ਇੰਨੀਆਂ ਸਤਰਾਂ ਲਿਖ ਚੁੱਕਾਂ
ਤਾਂ ਮੇਰੇ ਕਮਰੇ ਦੀ ਦਹਿਲੀਜ ਤੇ ਇਕ ਚਿੜੀ ਆ ਬੈਠੀ ਹੈ,
ਤੇ ਉਹ ਆਪਣੇ ਬੋਟ ਨੂੰ
ਆਪਣੀ ਪੋਟ 'ਚੋਂ ਚੋਗਾ ਕਢ ਕੇ ਦੇਂਦੀ ਹੈ,
ਪਰ ਦੂਸਰੀ ਚਿੜੀ ਦੇ ਬੋਟ ਨੂੰ
ਚੁੰਜਾਂ ਮਾਰ ਭਜਾਉਂਦੀ ਹੈ।
ਹੁਣ ਮੈਨੂੰ ਚੇਤਾ ਆ ਗਿਆ
ਉਸ ਆਪਣੇ ਦੇਸ਼ ਦੇ ਇਕ ਬਾਜ਼ ਦਾ
ਜਿਸਨੂੰ ਮੈਂ ਇਕ ਬੁੱਤ ਬਣ ਕੇ ਬੈਠੀ ਮਸੂਮ ਘੁੱਗੀ ਦੀ
ਅੱਖ ਖਾਂਦੇ ਇਕ ਜੰਗਲ 'ਚ ਤਕਿਆ ਸੀ।

ਖੈਰ! ਮੈਂ ਆਪਣੀ ਗੱਲ ਫਿਰ ਸ਼ੁਰੂ ਕਰਦਾ ਹਾਂ
ਮੈਂ ਉਨ੍ਹਾਂ ਲੋਕਾਂ ਲਈ ਗੀਤ ਗਾਉਂਦਾ ਹਾਂ
ਉਹਨਾਂ ਦੀਆਂ ਧੁਨਾਂ ਤੇ ਉਪਮਾਵਾਂ ਗਾਉਂਦਾ ਹਾਂ,
ਜੋ ਕੇਵਲ ਇਕੱਲੇ
ਲੋਕਤੰਤਰ ਲਈ ਸ਼ਹੀਦ ਹੋਏ
ਜਿਨ੍ਹਾਂ ਦੇ ਨਾਮ ਨਾ ਕਦੀ ਅਖਬਾਰਾਂ 'ਚ ਛਪੇ,
ਤੇ ਨਾ ਪਾਰਲੀਮੈਂਟ 'ਚ ਸਵਾਲ ਉਠੇ
ਜਿੰਨ੍ਹਾਂ ਦੀ ਪਿੱਠ ਪਿੱਛੇ
ਨਾ ਕੋਈ ਕਾਂਗਰਸੀ, ਨਾ ਕੋਈ ਜਨਸੰਘੀ ਸੀ
ਤੇ ਮੇਰੇ ਲਈ ਉਨ੍ਹਾਂ ਦੇ ਸੰਘਰਸ਼ ਪਿੜ,
ਜਿੰਦ ਜਾਨ ਵਾਲੇ ਪਵਿੱਤਰ ਸੂਰਜ ਹਨ
ਜੋ ਮਨੁੱਖਤਾ ਨੂੰ ਰੋਜ ਜਗਾਉਂਦੇ ਹਨ
ਤੇ ਅੱਗੇ ਵਧਣ ਲਈ ਪ੍ਰੇਰਦੇ ਹਨ।
ਮੈਂ ਤਾਰਿਆਂ ਵਿਚ ਆਪਣੀ ਕਲਮ ਭਿਉਂ ਕੇ
ਰਾਤਰੀ ਗਗਨ ਨੂੰ
ਉਨ੍ਹਾਂ ਦੇ ਨਾਮ ਲਿਖਦਾ ਭਰਦਾ ਹਾਂ।

ਮੈਂ ਗਾਉਂਦਾ ਹਾਂ
ਉਸ ਮਿਲ ਮਜਦੂਰ ਲਈ
ਜੋ ਮਾਲਕ ਤੋਂ ਤਨਖਾਹ ਮੰਗਣ ਗਿਆ
ਬੂਟਾਂ ਦੇ ਠੁੱਡਿਆਂ ਨਾਲ ਕੁਟਵਾ ਦਿੱਤਾ ਗਿਆ।

ਮੈਂ ਗਾਉਂਦਾ ਹਾਂ
ਉਸ ਮੁਜ਼ਾਰੇ ਦੀ ਧੀ ਲਈ
ਜਿਸਨੂੰ ਰਾਤ ਦੇ ਹਨੇਰੇ ਵਿਚ ਚੁਕਵਾ ਦਿੱਤਾ ਗਿਆ
ਜਿਸਦੀ ਰਪਟ ਕਿਸੇ ਥਾਣੇ ਨਾ ਹੋਈ।

ਮੈਂ ਗਾਉਂਦਾ ਹਾਂ
ਇਕ ਕਵੀ ਦੀ ਮਾਂ ਲਈ

ਜਿਸਨੂੰ ਆਪਣੀ ਜੁਵਾਨੀ ਦੇ ਪਿਆਰ ਦੀ
ਇਕੋ ਇਕ ਨਿਸ਼ਾਨੀ
ਕੰਗਣ ਨੂੰ ਵੇਚਣਾ ਪਿਆ
ਝੂਠਾ ਮੁਕੱਦਮਾ ਲੜਨ ਲਈ।
ਤੇ ਉਹ ਕਵੀ ਜੇਲ੍ਹ ਦੀ ਕੰਧ ਨਾਲ ਸਿਰ ਮਾਰ ਕੇ
ਮਰ ਗਿਆ।

ਸੰਸਾਰ ਭਰ ਦੇ ਲਿਖਾਰੀਓ!
ਉਹਨਾਂ, ਦੇ ਸੁਹਿਰਦ ਪਾਠਕੋ!
ਕਦੀ ਕਵੀ ਨੂੰ ਜੇਲ੍ਹ ਵਿਚ ਬੰਦ ਨਾ ਹੋਣ ਦੇਣਾ
ਕਦੀ ਗਾਇਕ ਨੂੰ ਜੇਲ੍ਹ ਵਿਚ ਬੰਦ ਨਾ ਹੋਣ ਦੇਣਾ।
ਕਦੀ-ਬੁਤ ਤ੍ਰਾਸ਼ ਤੇ ਚਿਤਰਕਾਰ ਨੂੰ ਕੈਦ ਨਾ ਹੋਣ ਦੇਣਾਂ
ਕਦੀ ਚਿੰਤਕ ਨੂੰ ਜੇਲ੍ਹ ਦੀਆਂ ਬੈਰਕਾਂ 'ਚ ਨਾ ਡੱਕਣ ਦੇਣਾ
ਜੋ ਤੁਹਾਡੀ ਸੰਸਕ੍ਰਿਤੀ ਦੇ ਸ਼ਿਲਪਕਾਰ ਹੁੰਦੇ ਹਨ।

ਇਥੇ ਅੱਧੀ ਸਦੀ ਦੇ ਲੋਕ-ਤੰਤਰ ਬਾਅਦ ਵੀ
ਸੱਚ ਦੀ ਜ਼ੁਬਾਨ ਕੱਟੀ ਜਾਂ ਖਿਚੀ ਜਾਂਦੀ ਹੈ
ਕੀ ਲੋਕ-ਤੰਤਰ ਜੁਵਾਨ ਹੋਇਆ ਹੈ
ਜਾਂ ਕੋਈ ਭੂਤ ਬਣ ਗਿਆ ਹੈ।

ਹਾਂ, ਜਿਸ ਦਿਨ ਵੀ
ਲੋਕ-ਤੰਤਰ ਦੀ ਉਪਾਸਨਾ ਕਰਨ ਵਾਲਾ,
ਨਿਰਦੋਸ਼ ਹੀ ਫਾਹੇ ਲਗ ਜਾਂਦਾ ਹੈ
ਕਿਸੇ ਨੌਸਰਬਾਜੀ ਨਾਲ ਮਰਵਾ ਦਿੱਤਾ ਜਾਂਦਾ ਹੈ,
ਤਾਂ ਉਸ ਦਿਨ ਅਕਾਸ਼ੀ ਕਹਿਰ ਝੁਲਦਾ ਹੈ
ਹੜ ਆਉਂਦਾ ਹੈ, ਕਾਲ ਪੈਂਦਾ ਹੈ
ਭੂਚਾਲ ਆਉਂਦਾ ਹੈ।

ਮੇਰੇ ਭਾਅ ਦੀਆਂ ਸਭ ਪਾਰਟੀਆਂ
ਨਾ ਜਿਉਂਦੀਆਂ, ਨਾ ਮਰੀਆਂ।

ਮੈਨੂੰ ਚੇਤੇ ਆਉਂਦੇ ਨੇ
ਉਹ ਦਰਵੇਸ਼ ਬਾਦਸ਼ਾਹ ਖਾਨ ਦੇ ਕਥਨ :
"ਖਿਲਾਫਤ ਪੈਦਾ ਹੀ ਉਦੋਂ ਹੁੰਦੀ
ਜਦ ਸਵਾਰਥ ਆ ਖਟਕਦੇ।"

ਮੈਂ ਤਾਂ ਇਕੱਲਾ ਖੜਾ ਹੋ ਕੇ ਗੱਲ ਕਰਦਾ ਹਾਂ
ਮੈਂ ਕਿਸੇ ਦਾ ਖਰੀਦਿਆ ਗੁਲਾਮ ਨਹੀਂ।
ਮੈਂ ਆਪਣਾ ਆਪ ਧਰਮ ਹਾਂ
ਮੈਂ ਆਪਣੇ ਆਪ ਵਿਚ ਇਕ ਲੋਕਤੰਤਰ ਹਾਂ।
ਮੈਂ ਅਜ਼ਾਦੀ ਤੇ ਹੱਕਾਂ ਦੀ ਗੱਲ ਕਰਦਾ ਹਾਂ
ਜੁਲਮ ਤੇ ਭ੍ਰਿਸ਼ਟਾਚਾਰ ਦੇ ਮੂੰਹ ਉੱਤੇ ਥੁੱਕਦਾ ਹਾਂ।
ਮੇਰੇ ਮੂੰਹ ਵਿਚ ਬਹੁਤ ਥੁਕ ਹੈ
ਇਕ ਵਾਰੀ ਨਹੀਂ ਹਜ਼ਾਰ ਵਾਰੀ ਥੁਕਦਾ ਹਾਂ,
ਤੇ ਭ੍ਰਿਸ਼ਟਾਚਾਰੀ ਤੇ ਜ਼ਾਲਮ
ਮੇਰੇ ਥੁਕ ਤੇ ਰੋਸ ਪ੍ਰਗਟ ਨਹੀਂ ਕਰੇਗਾ,
ਕਿਉਂਕਿ ਉਸਦੀ ਜ਼ਮੀਰ ਗਹਿਣੇ ਪੈ ਚੁੱਕੀ ਹੈ।

ਜੇ ਕੋਈ ਅਲਫ ਨੰਗਾ ਹੋ ਕੇ
ਕੰਨ ਪੇਟ ਉੱਤੇ ਰੱਖ ਕੇ
ਪਿੱਠ ਤੇ ਪਿੰਜਰ ਬਣੀ ਛਾਤੀ ਉਤੇ;
ਚਾਕ ਨਾਲ 'ਗਰੀਬੀ' ਲਿਖ ਕੇ
ਸੜਕ ਉਪਰੋਂ ਲੰਘਦਾ ਹੈ
ਤਾਂ ਕਿ ਸਾਨੂੰ ਸ਼ਰਮ ਆਵੇ
ਤਾਂ ਸਾਡੇ ਅੰਦਰ ਸੱਪ ਜਾਂ ਸੂਰਜ ਤੁਰਦਾ ਹੈ!

ਚੇਤਨਤਾ ਵਾਲੇ ਪੁਰਸ਼ ਨੂੰ
ਇਸ ਅਜ਼ਾਦ ਮੁਲਕ ਵਿਚ ਜੰਮਣ ਤੇ ਸ਼ਰਮ ਆਉਂਦੀ ਹੈ।
ਸਰਕਾਰਾਂ ਰਾਤ ਵਿਚ ਮੁਲਕ ਦਾ ਮੂੰਹ ਮੱਥਾ
ਬਦਲ ਸਕਦੀਆਂ ਹਨ

ਪਰ ਇਥੇ ਅੱਧੀ ਸਦੀ ਬਾਅਦ ਵੀ
ਦੇਸ਼ ਦਾ ਨਕਸ਼ਾ ਕੰਬਦਾ ਹੈ।
ਕਸੂਰਵਾਰ ਸਰਕਾਰ ਹੀ ਇਕੱਲੀ ਨਹੀਂ
ਇਥੋਂ ਦੇ ਲੋਕ ਵੀ ਦੋਸ਼ ਦੇ ਅੱਧੇ ਭਾਗੀ ਹਨ।

ਪਰ ਹਰੇਕ ਚੇਤਨਤਾ ਵਾਲੇ ਨੂੰ
ਹੁਣ ਹੋਰ ਜਾਗਣਾ ਪਵੇਗਾ
ਸਾਣ ਉਤੇ ਆਪਾ ਲਾਉਣਾ ਪਵੇਗਾ।
ਹਰੇਕ ਮੰਤਰੀ ਨੂੰ
ਉਹਨਾਂ ਫੁਟਪਾਥਾਂ ਤੇ ਉਸ ਗਰੀਬੀ 'ਚ,
ਮੰਤਰੀ ਬਨਣ ਤੋਂ ਪਹਿਲਾਂ
ਦਸ ਵਰ੍ਹੇ ਰਹਿਣਾ ਚਾਹੀਦਾ ਸੀ,
ਤਾਂ ਕ ਉਹ ਸਮਝ ਸਕੇ —
ਗਰੀਬੀ ਕੀ ਹੁੰਦੀ ਹੈ?
ਸਧਰਾਂ ਕੀ ਹੁੰਦੀਆਂ ਹਨ?
ਪਰ ਚੇਤਨਤਾ ਹੈ ਕਿਥੇ?!
ਗਰੀਬ ਦੀ ਗਰੀਬੀ ਨੇ ਹੜੱਪ ਲਈ
ਅਮੀਰ ਦੀ ਮੋਟੀ ਚਰਬੀ ਨੇ।

ਮੈਨੂੰ ਕੋਈ ਸ਼ਰਮ ਤੇ ਝਿਜਕ ਨਹੀਂ
ਇਹ ਕਹਿਣ ਵਿਚ :
ਅਸੀਂ ਭੇਡਾਂ ਹਾਂ!
ਅਸੀਂ ਉੱਲੂ ਹਾਂ!
ਅਸੀਂ ਕਚਰੇ ਹਾਂ!
ਆਦਿ ਤੋਂ ਢਿੱਲੜ ਲੋਕੋ, ਉਠੋ!
ਦੁਨੀਆਂ ਤੇ ਸਵੇਰ ਹੋ ਚੁੱਕੀ ਹੈ
ਵੋਟਾਂ ਖਰੀਦਣ ਤੇ ਵੇਚਣ ਵਾਲਿਓ ਉਠੋ!
ਸਾਡੇ ਨਾਲ ਦੇ ਕਾਫਲੇ
ਕੋਹਾਂ ਦੂਰ ਅੱਗੇ ਲੰਘ ਗਏ ਹਨ।

ਸੁਤੰਤਰ ਸੋਚ ਬਿਨਾ ਮੁਲਕ ਤਾਂ ਕੀ
ਸੰਸਾਰ ਵੀ ਮਰ ਸਕਦਾ ਹੈ
ਪਰ ਇਥੇ ਦੀਆਂ ਚਾਨਣ ਵੰਡਦੀਆਂ,
ਅਖੌਤੀ ਯੂਨੀਵਰਸਿਟੀਆਂ;
ਇਸ ਗਲ ਤੋਂ ਅੱਖਾਂ ਮੀਟੀ ਚੁਪ ਹਨ।
ਰੱਟਾ ਲਾ ਕੇ ਤਿਆਰ ਕੀਤਾ ਦਿਮਾਗ
ਜਦ ਹਕੂਮਤ ਕਰਦਾ ਹੈ
ਤਾਂ ਮੈਨੂੰ ਇਸ ਉੱਤੇ ਵੱਡੀ ਅਸੰਤੁਸ਼ਟਤਾ ਪੈਦਾ ਹੁੰਦੀ ਹੈ।
ਤੇ ਇਹ ਵੀ ਚੇਤੇ ਰਖਣਾ
ਕੌਮਾਂ ਸਿਰਫ ਉਤਸ਼ਾਹ ਤੇ ਜ਼ਿੰਦਾ ਰਹਿੰਦੀਆਂ ਹਨ!
ਲੋਕਤੰਤਰ ਕੋਈ ਅਜਿਹਾ ਘਰ ਨਹੀਂ,
ਜਿਸ ਦੀਆਂ ਇਕ ਪਾਸੇ ਦੀਆਂ ਕੰਧਾਂ
ਸੋਨੇ ਇੱਟਾਂ ਦੀਆਂ ਹੁੰਦੀਆਂ ਹਨ
ਤੇ ਦੂਜੇ ਪਾਸੇ ਦੀਆਂ
ਉਖੜੀਆਂ ਚਿਪਰਾਂ ਵਾਲੀਆਂ।

ਉਸ ਦੇਸ਼ ’ਚ
ਜਿਥੇ ਕੰਨ ਘਟ ਹੋਣ ਤੇ ਮੂੰਹ ਬਹੁਤੇ
ਭਾਂਤ ਭਾਂਤ ਦੀ ਬੋਲੀਆਂ ਉਗਲੱਛਣ ਵਾਲੇ
ਤਾਂ ਕਈ ਵਾਰੀਂ ਲਗਦਾ ਹੈ
ਕਿ ਮੈਂ ਆਪਣੇ ਦੇਸ਼ ਵਿਚ ਵੀ ਇਕ ਬਦੇਸ਼ੀ ਹਾਂ
ਜਾਂ ਕੋਈ ਓਪਰਾ ਹਾਂ!

ਮੈਂ ਲੋਕ-ਤੰਤਰ ਦਾ ਉਪਾਸ਼ਕ ਹਾਂ
ਸਿਰਫ ਆਪਣੇ ਦੇਸ਼ ਦੇ ਲੋਕਤੰਤਰ ਦਾ ਹੀ ਨਹੀਂ
ਸਾਰੇ ਵਿਸ਼ਵ ਦੇ ਲੋਕਤੰਤਰਾਂ ਦਾ
ਇਸੇ ਲਈ ਮੈਂ ਸਭ ਥਾਂ ਹਾਜਰ ਹਾਂ।
ਮੈਂ ਆਪਣੇ ਅੰਦਰ
ਉਹ ਸਭ ਧਰਤੀਆਂ ਤੇ ਲੋਕ

ਸਮਾ ਲੈਂਦਾ ਹਾਂ,
ਜੋ ਲੋਕਤੰਤਰ ਲਈ ਬਾਂਹ ਖੜੀ ਕਰਦੇ ਹਨ।

ਇਸ ਦੌੜਦੀ ਭੀੜ 'ਚ
ਮੈਂ ਸੋਚਦਾ ਰਹਿੰਦਾ ਹਾਂ
ਕਿਤੇ ਬਿਜਲੀ ਦੀ ਤਾਰ ਤੇ ਚਲਦਾ ਤਾਰਾ
ਨਾ ਰੋਕ ਦਿੱਤਾ ਜਾਵੇ
ਜਾਂ ਉਸ ਉਤੇ ਕੋਰ੍ਹਾ ਨਾ ਜਮਾ ਦਿੱਤਾ ਜਾਵੇ,
ਕਿਉਂਕਿ ਹਰੇਕ ਨੂੰ ਹੀ
ਇਥੇ ਆਪਣੇ ਨਿਪੁੰਸਕ ਹੋਣ ਦਾ
ਖਬਤ ਖਾਂਦਾ ਰਹਿੰਦਾ ਹੈ।

O

# ਨਿਕ ਸੁਕ

- ਅਸੀਂ ਰਹਿ ਵੀ ਗਏ
ਤਾਂ ਕੀ ਕਰਾਂਗੇ
ਨਾਂ ਵੀ ਰਹੇ
ਤਾਂ ਜਨਮ ਸੁਹੇਲਾ ਹੈ।
ਆਉਣ ਵਾਲਿਆਂ ਲਈ
ਇਕ ਬੇਲਾ ਹੈ।

- ਬਾਰਸ਼ ਬਹੁਤ ਜ਼ੋਰ ਨਾਲ ਆਈ
ਤਾਂ ਕੀ ਹੈ?
ਦਰਵਾਜ਼ੇ ਬਾਰੀਆਂ ਬੰਦ ਕਰ ਲਓ
ਆਪਣੇ ਆਪ ਰੁਕ ਜਾਵੇਗੀ।

- ਪਹਿਲੀ ਰਾਤ ਨੂੰ ਚੰਦ ਚੜ੍ਹਿਆ
ਪਿਛਲੀ ਰਾਤੇ ਖਿਤੀਆਂ
ਖਿਤੀਆਂ ਹੇਠੋਂ ਤਿਲਕ ਗਈਆਂ
ਜਦ ਕੁੱਕੜਾਂ ਬਾਂਗਾਂ ਦਿੱਤੀਆਂ

- ਪਿੰਡ ਤੋਂ ਬੰਦਾ ਘੋੜੀ ਤੇ ਆਉਂਦਾ ਹੈ
ਹਥ ਵਿਚ ਵਾਗ ਫੜੀ
ਪੈਦਲ ਭਰੇ ਬਜ਼ਾਰ ਵਿਚੋਂ ਲੰਘਦਾ,
ਮਗਰ ਮਗਰ ਘੋੜੀ ਉਹਦੇ ਚਲਦੀ।

ਉਹ ਆਸੇ ਪਾਸੇ ਬਜ਼ਾਰ ਨੂੰ ਅਚੰਭਤ ਹੋ ਕੇ ਵੇਖਦਾ,
ਪਰ ਘੋੜੀ ਸਿਰ ਨੀਵਾਂ ਪਾਈ
ਉਹਦੇ ਮਗਰ ਮਗਰ ਤੁਰਦੀ ਲੰਘਦੀ।

- ਸੂਰਜ ਢਲਦੇ ਵੇਲੇ ਮਿਣਿਆ
  ਆਪਾ ਗਿਠ ਮੁਠੀਆ
  ਪਰਛਾਵਾਂ ਲੰਬਾ।
  ਇਕ ਬੁੱਢਾ ਝੁਰੜੀਆਂ ਭਰੇ ਹੱਥਾਂ ਵਿਚ,
  ਢਾਂਗਾ ਲੈ ਕੇ ਆਇਆ
  ਆਪਾ ਛਾਂਗ ਲਿਆ
  ਪਰਛਾਵਾਂ ਪਿਆ ਰਿਹਾ।

- ਮੈਂ ਆਪਣੇ ਆਪ ਨੂੰ ਪੁਛਿਆ :
  "ਮੈਨੂੰ ਨੀਂਦਰ ਆ ਰਹੀ ਹੈ ਤੇ ਮੇਰੀ ਕਹਾਣੀ ਕੌਣ ਪੂਰੀ ਕਰੇਗਾ?"
  ਤਾਂ ਸੁਪਨੇ ਆ ਕੇ ਕਿਹਾ, "ਮੈਂ!"

- ਅੰਬਰ ਦੇ ਤਾਰਿਆਂ ਕਿਹਾ
  "ਤੇਰੇ ਕੇਸਾਂ ਦਾ ਬਣਨਾ ਚਾਹੀਏ ਸ਼ਿੰਗਾਰ"
  ਮੈਂ ਕਿਹਾ, "ਨਹੀਂ ਦੋਸਤੋ, ਮੈਂ ਏਦਾਂ ਹੀ ਚੰਗਾ ਹਾਂ।"
  ਤੇ ਸੱਪ ਨੇ ਮੇਰੀ ਵੱਲ ਵੱਖ ਕੇ ਹੱਸ ਛੱਡਿਆ।

- ਬੂਟਾਂ ਹੇਠ ਲਹੂ ਲਿਬੜਿਆ ਮੇਰਾ ਦੇਸ਼
  ਜਿੱਥੇ ਲੋਕ ਮਰੇ ਚੂਹੇ
  ਜਾਂ ਕੁੱਤੇ ਖਾਂਦੇ ਹਨ
  ਪੇਟ ਦੀ ਅਗਨੀ ਮਿਟਾਣ (ਬੁਝਾਣ) ਲਈ



# ਸਾਗਰ ਕੰਢੇ ਇਕ ਦਿਨ

ਇਕ ਦੁਪਹਿਰ ਨੂੰ ਸਾਗਰ ਕੰਢੇ ਫੈਲੀਆਂ ਨਿਕੀਆਂ ਚਟਾਨਾਂ ਤੇ ਪਥਰਾਂ ਨੂੰ ਵੇਖਣ ਚਲਾ ਗਿਆ ਸਾਂ, ਇਹਨਾਂ ਤੋਂ ਵੱਧ ਸਾਫ਼ ਪੱਥਰ ਵੇਖਣ ਨੂੰ ਹੋਰ ਕਿਥੋਂ ਮਿਲ ਸਕਣਗੇ, ਜੋ ਸਦਾ ਹੀ ਲਹਿਰਾਂ ਨਾਲ ਧੁਪਦੇ ਰਹਿੰਦੇ ਹਨ! — ਪਰ ਇਹਨਾਂ ਚਟਾਨਾਂ ਕੋਲ ਪਹੁੰਚ ਕੇ, ਇਹਨਾਂ ਦੀ ਇਕ ਨੁਕਰ ਉੱਤੇ ਜਾ ਕੇ ਬੈਠਣ ਨੂੰ ਦਿਲ ਕਰ ਆਇਆ! — ਹਲਕੀ ਠੰਡੀ ਹਵਾ ਤੇ ਗਰਮ ਧੁੱਪ ਦਾ ਮਿਸ਼ਰਣ ਤੇ ਸਾਹਮਣੇ ਧੁੱਪ 'ਚ ਚਮਕਦਾ ਸਾਗਰ ਮੈਨੂੰ ਕੁਝ ਚਿਰ ਧੀਮੀ ਧੀਮੀ ਲੂਣੀ ਅਵਾਜ਼ 'ਚ ਬਾਰ ਬਾਰ ਕਹਿੰਦਾ ਰਿਹਾ : "ਸਭ ਕਾਸੇ ਤੋਂ ਬੇਖ਼ਬਰ ਹੋ ਕੇ, ਅੰਗਾਂ ਨੂੰ ਢਿੱਲਾ ਛਡਦੇ ਤੇ ਪੱਥਰ ਉੱਤੇ ਆਲਸ ਵਰਗੇ ਅਰਾਮ 'ਚ ਲੇਟ ਜਾ!" — ਕੁਝ ਹੀ ਛਿਨ੍ਹਾਂ 'ਚ ਮੈਂ ਇਹਨਾਂ ਬੋਲਾਂ ਦੇ ਜਾਦੂ ਹੇਠ ਪੂਰੀ ਤਰ੍ਹਾਂ ਆ ਗਿਆ! — ਮੇਰੇ ਸਾਹਮਣੇ, ਆਪਣਾ ਬਾਦਬਾਨ ਇਕੱਠਾ ਕਰੀ ਇਕ ਬੇੜੀ, ਕੁਝ ਦੂਰੀ ਉੱਤੇ ਖੜ੍ਹੀ ਸੀ; — ਹਵਾ ਕਦੀ ਉਸਨੂੰ ਕੁਝ ਵਿੱਥ 'ਤੇ ਇਧਰੋਂ ਉਧਰ ਲੈ ਜਾਂਦੀ ਸੀ, ਤੇ ਕਦੀ ਧੱਕ ਕੇ ਉਧਰੋਂ ਏਧਰ; — ਬੇੜੀ ਦੀ ਆਪਣੀ ਕੋਈ ਮਰਜ਼ੀ ਨਹੀਂ ਸੀ; ਤੇ ਨਾ ਕੋਈ ਉਹਦੇ ਅੱਗੇ ਇਸ ਵੇਲੇ ਨਿਸ਼ਚਿਤ ਮੰਜ਼ਲ ਸੀ! — ਸੂਰਜ ਦੇ ਢਲਣ ਵੇਲੇ ਨਾਲ ਹੀ ਉਹ ਕਿਸ਼ਤੀ ਆਪਣਾ ਬਾਦਬਾਨ ਤਾਣਕੇ, ਤੇਜ਼ੀ ਨਾਲ ਮੇਰੀ ਅੱਖੋਂ ਦੂਰ ਚਲੀ ਗਈ, ਤੇ ਦੁਮੇਲ 'ਚ ਜਾ ਕੇ ਗੁੰਮ ਹੋ ਗਈ; ਜਿਥੇ ਸਾਗਰ ਤੇ ਅਕਾਸ਼ ਇਕ ਦੂਜੇ ਨੂੰ ਜਫ਼ੀ ਪਾਈ ਲੇਟੇ ਸਨ। — ਦੁਮੇਲ ਇਸ ਵੇਲੇ ਸੁੰਦਰ ਤਕੜੀ ਮੁਟਿਆਰ ਦਾ ਗੂੜ੍ਹਾ ਕਾਲਾ, ਭਰਵਾਂ, ਲੰਬਾ, ਤਿੱਖਾ ਭਰਵੱਟਾ ਲਗ ਰਿਹਾ ਸੀ; ਤੇ ਮੈਂ ਇਸੇ ਭਰਵੱਟੇ ਦੀ ਸੁੰਦਰਤਾ 'ਚ ਡੁੱਬਾ ਮਗਨ ਬੈਠਾ ਰਿਹਾ! — ਜਦ ਰਾਤ ਪਈ ਤਾਂ ਮੈਨੂੰ ਪਹਾੜੀਆਂ ਉੱਤੇ ਵਸਦੇ ਘਰਾਂ 'ਚੋਂ ਇਕ ਬੰਸਰੀ ਦੀ ਮਿੱਠੀ ਅਵਾਜ਼ ਸੁਣਾਈ ਦਿੱਤੀ, ਤਾਂ ਮੈਂ ਸਾਗਰ ਦਾ ਕੰਢਾ ਛੱਡ ਕੇ, ਬੰਸਰੀ ਉੱਤੇ ਹੋ ਰਹੇ ਰਸੀਲੇ ਅਲਾਪ (ਦੀ ਸੇਧ) ਵਲ ਨੂੰ ਦੌੜ ਪਿਆ; ਬੰਸਰੀ ਦੇ ਵਾਦਕ ਦੀ ਕੁਟੀਆ ਕੋਲ ਤਾਂ ਨਾ ਪਹੁੰਚ ਸਕਿਆ, ਪਰ ਪਹਾੜੀਆਂ 'ਚ ਅਕਾਸ਼ ਦੇ ਟਿਮਟਿਮਾਂਦੇ ਤਾਰਿਆਂ ਹੇਠ ਗੁੰਮ ਫਿਰਦਾ ਰਿਹਾ, ਤੇ ਬੰਸਰੀ ਤੋਂ ਨਿਕਲਦਾ ਰਾਗ, ਮੇਰੇ ਕੰਨੀਂ ਸਾਰੀ ਰਾਤ ਪੈਂਦਾ ਰਿਹਾ!



# ਰੱਥ ਤੇ ਮੋਹਨੀ

ਇਕ ਬਹੁਤ ਮਜ਼ਬੂਤ, ਭਰਵਾਂ ਤੇ ਉੱਚਾ ਰੱਥ ਹੈ, ਜਿਸ ਨੂੰ ਬੜੀ ਗੰਭੀਰ ਤੇ ਅਰਥ ਭਰਪੂਰ ਕਲਾਤਮਿਕ ਸ਼ਿਲਪ ਨਾਲ ਘੜਿਆ ਗਿਆ ਹੈ! — ਇਸ ਉਪਰ ਇਕ ਮੋਹਨੀ ਸਵਾਰ ਹੈ। — ਇੰਨੀ ਸੁੰਦਰ ਹੈ; ਤੱਕਦੇ ਸਾਰ ਨੈਣ ਚੁੰਧਿਆ ਜਾਂਦੇ ਹਨ! — ਉਹਦੇ ਭੋਸ਼ਣ ਪੁਣ ਕੇ ਨਿਤਾਰੀ ਅਕਾਸ਼-ਗੰਗਾ ਜਿਹੇ ਚਮਕਦੇ ਹਨ! — ਉਹਦੇ ਇਕ ਹੱਥ 'ਚ ਮਦਰਾ ਦਾ ਡਲ੍ਹਕਾਂ ਮਾਰਦਾ ਬਲੌਰੀ ਪਿਆਲਾ ਫੜਿਆ ਹੈ, ਤੇ ਦੂਜੇ ਹੱਥ 'ਚ ਅੰਬਰੀ ਬਿਜਲੀ ਵਰਗਾ ਕੜਕਵਾਂ ਛਾਂਟਾ! — ਰੱਥ ਦੇ ਪਹੀਏ ਬਹੁਤ ਵੱਡੇ ਤੇ ਭਾਰੇ ਹਨ, ਪਰ ਆਕਰਸ਼ਕ! — ਰੱਥ ਦੇ ਅੱਗੇ ਜੁੱਪੇ ਨੰਗੇ ਪਿੰਡਿਆਂ ਵਾਲੇ ਪ੍ਰਾਣੀ ਰੱਥ ਨੂੰ ਖਿੱਚ ਰਹੇ ਹਨ; ਜੋ ਇਸ ਮੋਹਨੀ ਨੂੰ ਆਪਣਾ ਬਣਾਉਣਾ ਲੋਚਦੇ ਹਨ! — ਸ਼ਰਤ ਇਹ ਹੈ ਕਿ ਜੇ ਪ੍ਰਾਣੀ ਰੱਥ ਨੂੰ ਖਿਚ ਕੇ ਇਕ ਬਿਖਮ ਚੜ੍ਹਾਈਦਾਰ ਰਸਤੇ ਦੀ ਸ਼ਿਖ਼ਰ ਤੱਕ ਪਹੁੰਚ ਗਏ ਤਾਂ ਮੋਹਨੀ ਇਹਨਾਂ ਦੀ ਹੋ ਜਾਵੇਗੀ! — ਮੋਹਨੀ ਇਕ ਪਾਸੇ ਤਾਂ ਮਦਰਾ ਦਾ ਪਿਆਲੇ ਉੱਤੇ ਪਿਆਲਾ ਪੀਵੀ ਜਾ ਰਹੀ ਹੈ ਤੇ ਦੂਜੇ ਬੰਨੇ ਜ਼ੋਰਾਂ ਜ਼ੋਰਾਂ ਦੀ ਪਾਗਲਾਂ ਵਾਂਗ ਹਸਦੀ ਜੁੱਪੇ ਪ੍ਰਾਣੀਆਂ ਦੀਆਂ ਪਿੱਠਾਂ ਉੱਤੇ ਛਾਂਟੇ ਵਰ੍ਹਾਈ ਜਾਂਦੀ ਹੈ! — ਪਸੀਨੋ ਪਸੀਨੀ ਹੋਏ; ਲਾਸਾਂ, ਨੀਲਾਂ, ਰਗੜਾਂ ਤੇ ਜ਼ਖਮਾਂ ਨਾਲ ਛਿਲੇ ਹੋਏ ਪ੍ਰਾਣੀ, ਆਪਣੇ ਸਾਹ ਨਾਲ ਲੜਦੇ ਹੌਂਕਦੇ ਰੱਥ ਨੂੰ ਖਿਚੀ ਜਾ ਰਹੇ ਹਨ! — ਕਈਆਂ ਦੇ ਮੂੰਹਾਂ 'ਚੋਂ ਲਹੂ ਵਗ ਰਿਹਾ ਹੈ! — ਉਹਦੇ ਹਸਦੀ ਦੇ ਦੰਦ ਚੰਨ-ਚਾਨਣੀ ਦਾ ਪ੍ਰਕਾਸ਼ ਖਲੇਰਦੇ ਹਨ! — ਕਦੀ ਮਦਰਾ ਦਾ ਇਕ ਅੱਧਾ ਬਚਿਆ ਜੂਠਾ ਆਪਣਾ ਪਿਆਲਾ ਪ੍ਰਾਣੀਆਂ ਦੇ ਫੱਟਾਂ ਉਪਰ ਵੀ ਪਾ ਦੇਂਦੀ ਹੈ! — ਮੋਹਨੀ ਦੇ ਟੋਪਸਾਂ 'ਚ ਇਕ ਇਕ ਮੋਟਾ ਤਾਰਾ ਜੜਿਆ ਲਿਸ਼ਕਾਂ ਮਾਰਦਾ ਹੈ!

ਜਦ ਦਿਨ ਰਾਤ ਨਿਰੰਤਰ ਚਲਦਾ ਰੱਥ ਮੰਜ਼ਲ ਉੱਤੇ ਪਹੁੰਚਿਆ; ਤਾਂ

ਪ੍ਰਾਣੀ ਰੱਥ ਅਗੋਂ ਖੁਲ੍ਹਣ ਬਾਦ; ਇਹ ਵੇਖ ਕੇ ਅਚੰਭਤ ਤੇ ਭੈਭੀਤ ਹੋ ਗਏ ਕਿ ਮੋਹਨੀ ਤਾਂ ਬੁਢੀ ਹੋ ਚੁੱਕੀ ਹੈ! — ਤੇ ਉਹਨਾਂ ਦੇ ਆਪਣੇ ਲੱਕ ਕੁੱਬੇ ਹੋ ਗਏ ਹਨ ਤੇ ਸਿਰਾਂ ਦੇ ਵਾਲ ਵੀ ਚਿਟੇ ਹੋ ਗਏ ਹਨ! ਤੇ ਉਹਨਾਂ ਦੇ ਨਿਰਬਲ ਹੋ ਚੁੱਕੇ ਸਰੀਰਾਂ ਦੀਆਂ ਚੰਮੜੀਆਂ ਮਕੜੀ-ਜਾਲਿਆਂ ਵਾਂਗ ਝਰੂੜੀਆਂ ਖਾ ਢਿਲਕੀਆਂ, ਉਹਨਾਂ ਨੂੰ ਆਪਣੇ 'ਚ ਕਾਡਿਆਂ ਵਾਂਗ ਫਸਾ ਲੈਣਾ ਚਾਹੁੰਦੀਆਂ ਹਨ।

O

# ਪਾਦਰੀ

ਸ਼ਹਿਰ ਦੇ ਸ਼ੋਰ-ਸ਼ਰਾਬੇ ਤੋਂ ਬਾਹਰ ਸਮੁੰਦਰ ਦੇ ਕੰਢੇ ਵਲ ਇਕ ਗਿਰਜਾ ਹੈ, ਜਿਥੋਂ ਦਾ ਮੈਂ ਨਵਾਂ ਆਇਆ ਪਾਦਰੀ ਹਾਂ; ਇਥੇ ਸ਼ਾਂਤੀ ਕਈ ਵਾਰ ਪੁਲਾੜ ਦੀ ਸ਼ਾਂਤੀ ਦਾ ਰੂਪ ਧਾਰ ਲੈਂਦੀ ਹੈ! — ਸਵੇਰ ਵੇਲੇ ਜਦ ਖੁਲ੍ਹੀ ਪ੍ਰਕਿਰਤੀ ਵਿਚ ਬਣੇ ਪ੍ਰਾਇਮਰੀ ਪਾਠਸ਼ਾਲਾ ਦੇ ਬੱਚੇ ਸਫੈਦ ਬਰਦੀਆਂ ਪਹਿਨੀ ਪੜ੍ਹਨ ਆਉਂਦੇ ਹਨ; ਤਾਂ ਗਲਾਂ 'ਚ ਬਸਤੇ ਲਟਕਾਈ ਤੁਰਦੇ ਬੱਚਿਆਂ ਦੇ ਨਿਕੜੇ ਟੋਲੇ ਦੂਰੋਂ ਮੈਨੂੰ ਚਿਟੀਆਂ ਗੁਲਦੋਦੀਆਂ ਤੇ ਕਲੀਆਂ ਦੇ ਰਲਵੇਂ ਹਸਦੇ ਗੁਛੇ ਸਾਫ਼ ਖੁਲ੍ਹੀ ਸੜਕ ਉੱਤੇ ਰਿੜਦੇ ਲੱਗਦੇ ਹਨ! — ਮੈਂ ਗਿਰਜੇ ਦੇ ਬਗੀਚੇ 'ਚੋਂ ਕਈ ਤਰ੍ਹਾਂ ਦੇ ਫਲ ਤੋੜ ਕੇ ਟੋਕਰੀ 'ਚ ਪਾਈ ਇਹਨਾਂ ਦੇ ਰਾਹ ਵਿਚ ਖੜਾ ਰਹਿੰਦਾ ਹਾਂ; ਜਦ ਇਹ ਗਿਰਜੇ ਅਗੋਂ ਲੰਘਦੇ ਹਨ ਤਾਂ ਮੈਨੂੰ 'ਬਾਬਾ ਪਾਦਰੀ' 'ਬਾਬਾ ਪਾਦਰੀ' ਕਹਿੰਦੇ ਸ਼ੋਰ ਪਾਉਂਦੇ ਘੇਰ ਲੈਂਦੇ ਹਨ; ਮੈਂ ਤੋੜੇ ਫਲਾਂ ਨੂੰ ਛੋਟੇ ਛੋਟੇ ਮਲੂਕੜੇ ਹੱਥਾਂ ਵਿਚ ਇਕ ਇਕ ਕਰਕੇ ਪਕੜਾ ਦਿੰਦਾ ਹਾਂ; ਤੇ ਹੱਸਦੇ, ਟੱਪਦੇ, ਖਾਂਦੇ, ਗਾਉਂਦੇ 'ਬਾਬਾ ਪਾਦਰੀ ਟਾ ਟਾ' 'ਬਾਬਾ ਪਾਦਰੀ ਟਾ ਟਾ' ਕਹਿੰਦੇ ਆਪਣੀ ਪਾਠਸ਼ਾਲਾ ਵਲ ਦੌੜ ਜਾਂਦੇ ਹਨ! — ਅੱਧੀ ਛੁੱਟੀ ਵੇਲੇ ਗਿਰਜੇ ਦੇ ਬਗੀਚੇ ਦੇ ਰੁਖਾਂ ਨੂੰ ਆ ਕੇ ਵੱਟੇ ਰੋੜੇ ਮਾਰਦੇ ਹਨ; ਖੁੰਗੀਆਂ 'ਚ ਪੈਰ ਅੜਾ ਅੜਾ ਕੇ ਟਾਹਣਾਂ ਉਪਰ ਚੜ੍ਹ ਬਹਿੰਦੇ ਹਨ; ਪਤਲੀਆਂ ਟਾਹਣੀਆਂ ਨੂੰ ਤੋੜ ਦਿੰਦੇ ਹਨ; ਮੈਂ ਝਾੜੀਆਂ ਪਿਛੇ ਛਿਪ ਕੇ ਬੈਠਾ ਇਹਨਾਂ ਨੂੰ ਕੁਛ ਨਹੀਂ ਕਹਿੰਦਾ, ਹਾਂ ਸਵਾਏ ਇਨਾਂ ਨੂੰ ਇਦਾਂ ਕਰਦਿਆਂ ਤਕ ਕੇ ਖੁਸ਼ ਹੋਣ ਤੋਂ! — ਜਦ ਇਹਨਾਂ ਨੂੰ ਸਾਰੀ ਛੁਟੀ ਹੋ ਜਾਂਦੀ ਹੈ ਤਾਂ ਇਹ ਆ ਕੇ ਮੈਨੂੰ ਫਿਰ ਸ਼ੋਰ ਪਾਉਂਦੇ ਘੇਰ ਲੈਂਦੇ ਹਨ। 'ਬਾਬਾ ਪਾਦਰੀ!' 'ਬਾਬਾ ਪਾਦਰੀ ਸਾਨੂੰ ਕਹਾਣੀ ਸੁਣਾ!' 'ਬਾਬਾ ਪਾਦਰੀ ਸਾਨੂੰ ਕਹਾਣੀ ਸੁਣਾ!' — ਕਹਾਣੀ ਸੁਣਾ ਕੇ ਇਹਨਾਂ ਦੇ ਨਾਲ ਹੀ ਮੈਂ ਸ਼ਹਿਰ ਦੇ ਦਰਵਾਜ਼ੇ ਤਕ ਤੁਰਦਾ ਚਲਾ ਜਾਂਦਾ ਹਾਂ; ਇੰਨੇ ਕੁ ਰਸਤੇ ਵਿਚ ਇਹ ਮੇਰੀਆਂ ਬਾਹਾਂ, ਮੇਰਾ ਚੋਲਾ ਵਾਹਵਾ ਖਿਚਦੇ

ਧੂੰਹਦੇ ਹਨ; ਵਾਰੀ ਵਾਰੀ ਮੇਰੇ ਮੋਢਿਆਂ ਉੱਤੇ ਚੜ੍ਹਦੇ ਹਨ; ਤੇ ਕਦੀ ਕੰਧਾੜੇ; ਦਰਵਾਜ਼ੇ ਕੋਲੋਂ 'ਬਾਬਾ ਪਾਦਰੀ ਟਾ ਟਾ' 'ਬਾਬਾ ਪਾਦਰੀ ਟਾ ਟਾ' ਮੈਨੂੰ ਕਹਿੰਦੇ ਇਹ ਆਪਣੇ ਘਰਾਂ ਨੂੰ ਦੌੜ ਜਾਂਦੇ ਹਨ; ਤੇ ਮੈਂ ਅੱਖਾਂ 'ਚ ਹੰਝੂ ਲਈ ਵਾਪਸ ਆਪਣੇ ਨਿਵਾਸ ਸਥਾਨ ਉੱਤੇ ਆ ਜਾਂਦਾ ਹਾਂ! — ਮੈਨੂੰ ਫੁੱਲਾਂ ਵਿਚ ਕੈਦ ਹੋਣ ਨਾਲ ਆਨੰਦ ਮਿਲਦਾ ਹੈ।

O

# ਮਰਮਰੀ ਬੁੱਤ

ਬਰਫ਼ਾਨੀ ਰਾਤ ਆਪਣੀਆਂ ਠੰਢੀਆਂ ਸੂਈਆਂ ਮੇਰੇ ਸਰੀਰ 'ਚ ਚੋਭ ਰਹੀ ਸੀ! — ਆਪਣੇ ਨਿੱਘੇ ਬਿਸਤਰ ਵਿਚ ਦੜਿਆ ਪਿਆ ਸਾਂ। — ਸਾਹਮਣੇ ਨੁਕਰ ਵਿਚ ਲੀਰਾਂ 'ਚ ਕੱਜੀ ਅੱਧ-ਨੰਗੀ ਹੁਸੀਨਾ ਦਾ ਸੰਗਮਰਮਰ ਦਾ ਆਦਮ-ਕੱਦ, ਬੁਤ ਪਿਆ ਸੀ। — ਬਾਹਰ ਚਲ ਰਹੇ ਬਰਫ਼ਾਨੀ ਝਖ਼ੜ ਦੇ ਫ਼ਰਾਟੇ ਸਪਸ਼ਟ ਸੁਣ ਰਹੇ ਸਨ! — ਮੇਰਾ ਮਨ ਇਸ ਮਰਮਰੀ ਹੁਸੀਨਾ ਉੱਤੇ ਖੜਾ ਸੀ! — ਬਿਸਤਰੇ 'ਚੋਂ ਉਠਕੇ ਮੈਂ ਇਸ ਬੁਤ ਦੇ ਕੋਲ ਗਿਆ! — ਦੰਦੋੜਿਕਾ ਛੇੜਦੀ ਰਾਤ ਨਾਲ ਇਸ ਦੇ ਯੱਖ਼ ਹੋਏ ਸਰੀਰ ਨੂੰ ਹੱਥ ਨਾਲ ਛੂਹ ਕੇ ਕੰਬ ਉਠਿਆ! — ਮੇਰੇ ਮਨ ਵਿਚ ਕਿੰਨਾ ਹੀ ਕੋਸਾ ਕੋਸਾ ਤਰਸ ਪਿਘਲ ਕੇ ਆ ਜੁੜਿਆ; ਤੇ ਮੈਨੂੰ ਕਹਿਣ ਲੱਗਾ : "ਧ੍ਰਿਗ ਤੇਰਾ ਜੀਉਣਾ! ਇਹ ਤਾਂ ਵਿਚਾਰੀ ਪਾਲੇ ਨਾਲ ਮਾਰੀ ਫ਼ੰਡੀ ਜਾ ਰਹੀ ਹੈ; ਤੇ ਤੂੰ ਆਨੰਦ ਨਾਲ ਮੋਟੇ ਗਦੇਲਿਆਂ 'ਚ ਪਿਆ ਰਿਹਾ!" — ਇਸ ਹਾਲਤ ਵਿਚ ਇਹਨੂੰ ਤਕ ਕੇ ਇਰਾਦਾ ਕੀਤਾ ਕਿ ਇਹਨੂੰ ਇਥੋਂ ਚੁਕ ਕੇ, ਆਪਣੇ ਨਾਲ ਬਿਸਤਰੇ ਵਿਚ ਲਿਟਾ ਲਵਾਂ! — ਚੁਕਣ ਲਗਿਆਂ ਰੁਕ ਗਿਆ ਕਿ ਇਸ ਘਰ 'ਚ ਵਸਦੀ ਮੇਰੀ ਮਾਂ ਮੈਨੂੰ ਬੁਤ ਨਾਲ ਲੇਟਿਆ ਤਕ ਕੇ ਕੀ ਕਹੇਗੀ? — ਜਾਂ ਤਾਂ ਉਹ ਸਮਝੇਗੀ ਕਿ ਮੈਂ ਕਿੰਨਾ ਅਜੇ ਵੀ ਬੱਚਾ ਹਾਂ (ਪਰ ਅਜਿਹਾ ਉਹ ਸੋਚੇਗੀ ਨਹੀਂ; ਕਿਉਂਕਿ ਮੈਂ ਉਹਦੇ ਲਈ ਉਹ ਅਵਸਥਾ ਕਦੋਂ ਦਾ ਟੱਪ ਆਇਆ ਹਾਂ) ਜਾਂ ਉਹ ਸਮਝੇਗੀ ਮੇਰਾ ਬੱਚਾ ਬੁਰੀ ਤਰ੍ਹਾਂ ਕਿਸੇ ਕੋਝੀ ਵਾਸ਼ਨਾ ਵਸ ਹੈ! — ਪਰ ਮੈਂ ਤਾਂ ਸਿਰਫ ਉਹਨੂੰ ਰਾਤ ਦੀ ਚੀਰਵੀਂ ਸਰਦੀ ਤੋਂ ਬਚਾਉਣਾ ਚਾਹੁੰਦਾ ਸਾਂ, ਜੋ ਹਰੇਕ ਸਰੀਰ ਉੱਤੇ ਆਪਣਾ ਆਰਾ ਚਲਾ ਰਹੀ ਸੀ! — ਮਾਨਸਿਕ ਗੁੰਝਲ ਉੱਤੇ ਕ੍ਰਿਝਦਾ ਆਪਣੇ ਵਿਛੋਣਿਆਂ ਵਿਚ ਫਿਰ ਮੁੜ ਆ ਘੁਸ ਗਿਆ! — ਸਾਰੀ ਰਾਤ ਪਾਸੇ ਮਾਰਦਾ ਰਿਹਾ! — ਨਾ ਨੀਂਦ ਆਈ,

ਤੇ ਨਾ ਉਸ ਵਿਚਾਰੀ ਨੂੰ ਸੀਤ ਤੋਂ ਬਚਾ ਸਕਿਆ! — ਮਾਂ ਮੈਨੂੰ ਉਸਲ ਵੱਟੇ ਭੰਨਦਾ ਸੁਣਦੀ, ਬੇਚੈਨ ਜਿਹਾ ਭਾਂਪਕੇ, ਕਈ ਵਾਰੀ ਨਾਲ ਦੇ ਕਮਰੇ 'ਚੋਂ ਕਹਿੰਦੀ ਰਹੀ : "ਕੀ ਕਾਕਾ ਨੀਂਦ ਨਹੀਂ ਆ ਰਹੀ?.... ???? ..... ਜੇ ਠੰਢ ਲਗਦੀ ਹੈ ਤਾਂ ਇਕ ਰਜਾਈ ਹੋਰ ਦੇ ਦੇਵਾਂ?? ....ਜੇ ਸਿਰ ਦਰਦ ਹੈ ਤਾਂ ਤੇਲ ਝਸ ਦੇਵਾਂ?"



# ਪਿਆਲਾ

ਦੁਕਾਨਾਂ ਬੰਦ ਹੋ ਗਈਆਂ ਹਨ, ਸ਼ਹਿਰੀ ਖੋਪਰੀ ਦੀਆਂ ਲਹਿੰਦੇ ਹਨੇਰੇ ਵਿਚ, ਸਿਰਫ਼ ਇਕ ਛੱਪੜੀ ਦਾ ਥੋੜਾ ਪਾਣੀ ਜੋ ਫੁੜਕੜੀ ਜੇਡਾ; ਅਜੇ ਵੀ ਕੁਝ ਲਿਸ਼ਕਵਾਂ ਖੜਾ ਹੈ ਉਡੀਕ 'ਚ :

ਪਿਆਲੇ ਦੀ ਮੱਦ ਦੇ ਮੱਧ ਵਿਚ, ਸ਼ੀਸ਼-ਮਹਲ 'ਚੋਂ ਨਚਕੇ ਆਈਆਂ ਨਾਚੀਆਂ, ਲੱਤਾਂ, ਅੰਗਾਂ ਤੋਂ ਭੱਜੀਆਂ ਪਈਆਂ ਲਟਕਦੀਆਂ, ਪਿਆਕ ਦੀ ਓਟ ਵਿਚ ਪੀ ਰਹੀਆਂ ਹਨ, ਮਦਸੁਰਾਹੀਆਂ ਲਾਈ ਬੁਲ੍ਹਾਂ ਨੂੰ!

ਪਿਆਲੇ ਦੀ ਮਦ ਦੀ ਸਤਹ ਤੇ, ਫੌਲਾਦੀ ਜਿਸਮਾਂ ਵਾਲਿਆਂ ਮਨੁੱਖਾਂ ਦਾ ਇਕ ਟੋਲਾ, ਪੀਲੇ ਚੋਲੇ ਪਾਈ, ਹੱਥਾਂ ਵਿਚ ਬਲਦੀਆਂ ਮਿਸ਼ਾਲਾਂ ਫੜੀ, ਮਿਸ਼ਾਲਾਂ ਤਾੜੀਆਂ ਵਿਚ ਚੁਕੀ, ਫਤਹਿ ਦੇ ਨਾਅਰੇ ਗਜਾ ਰਿਹਾ ਹੈ ਉੱਚੀ ਉੱਚੀ!

ਇਹਨਾਂ ਵਿਜੈਯੀ-ਭੂਤਾਂ ਨੂੰ, ਪਿਆਲੇ ਦੀ ਮਦ ਦੇ ਤਲੇ ਤੇ ਲੇਟੇ ਪਏ ਹੱਢਾਂ ਤੋਂ ਸੱਖਣੇ ਪ੍ਰਾਣੀ, ਭਾਲੇ ਫੜੀ ਮਾਰਨ ਵਧਦੇ ਹਨ, ਪਰ ਆਪਣੀ ਬਲਹੀਣਤਾ ਤੋਂ ਕੰਬਕੇ, ਕੁਝ ਪਹਿਲੇ ਕਦਮ ਤੇ ਹੀ ਰੁਕ ਜਾਂਦੇ ਹਨ, ਤੇ ਕੁਝ ਦੂਜੇ ਕਦਮ ਤੇ ਨਾਚੀਆਂ ਦੇ ਪੈਰਾਂ 'ਚ ਵੱਜਕੇ, ਠੇਡੇ ਖਾ, ਮੂੰਹ ਪਰਨੇ ਡਿਗ ਪੈਂਦੇ ਹਨ ਪਾਣੀ ਮੰਗਦੇ; ਤੇ ਜੇਤੂਆਂ ਦਾ ਇਕ ਕਾਫਲਾ, ਜੇਤੂ ਧੁਨਾਂ ਗਾਉਂਦਾ, ਤੇ ਸਾਜਾਂ ਉੱਤੇ ਵਜਾਉਂਦਾ, ਅੱਗੇ ਨੂੰ ਵਧਦਾ ਲੰਘ ਜਾਂਦਾ ਹੈ।



## ਸੰਗਲ

ਇਕ ਮੋਟਾ ਭਾਰਾ ਸੰਗਲ ਕਈ ਸਾਲਾਂ ਤੋਂ ਗਗਨ ਦੀ ਨੀਲਤਣ ਵਿਚ ਤਣਿਆ ਪਿਆ ਸੀ। — ਜਿਸ ਗਗਨ ਦੇ ਤਾਰੇ ਸ਼ਾਂਤੀ ਤੇ ਸੁਤੰਤਰਤਾ ਦਾ ਸੰਦੇਸ਼ ਕਹਿੰਦੇ ਸਦਾ ਜਗਦੇ ਰਹਿੰਦੇ ਹਨ।

ਇਸ ਸੰਗਲ ਦੇ ਪਰਛਾਵੇਂ ਹੇਠ ਛੋਟੇ ਛੋਟੇ ਮਾਨਵ-ਅਕਾਰ ਦੌੜਦੇ, ਬਾਹਾਂ ਚੁਕ ਕੇ ਸਦਾ ਕਹਿੰਦੇ ਰਹਿੰਦੇ ਸਨ, "ਇਸ ਸੰਗਲ ਨਾਲ ਸਾਡੀ ਮਾਂ ਕੈਦ ਬੱਧੀ ਪਈ ਹੈ!" — ਇਸ ਤੋਂ ਵੱਧ ਕੋਈ ਸ਼ਬਦ ਨਾ ਕਹਿੰਦੇ — ਤੇ ਤੇਜ਼ ਤੇਜ਼ ਦੌੜਦੇ ਰਹਿੰਦੇ! — ਦੌੜਦੇ ਦੌੜਦੇ ਇਕ ਦੂਜੇ ਨੂੰ ਮਿਲਦੇ, ਰੁਕਦੇ, ਕੰਨਾਂ ਵਿਚ ਇਕ ਦੂਜੇ ਦੇ ਕੁਝ ਕਹਿੰਦੇ, ਤੇ ਫਿਰ ਦੌੜਦੇ ਰਹਿੰਦੇ ਸਨ!

ਨਿਕੇ ਨਿਕੇ ਮਾਨਵ ਅਕਾਰਾਂ ਦੇ ਨਿਕੇ ਨਿਕੇ ਨੈਣਾਂ 'ਚ ਇਕ ਇਕ ਚਿੰਗਾੜੀ ਸਦਾ ਮੱਘਦੀ ਰਹਿੰਦੀ ਸੀ!

ਸੰਗਲ ਦੇ ਛਲਿਆਂ ਦੇ ਜਿਸਮਾਂ ਉਪਰ ਲਗੇ ਕਾਲੇ ਖ਼ੂਨ ਦੇ ਧੱਬਿਆਂ ਦੇ ਨਿਸ਼ਾਨਾਂ ਨਾਲ ਮਨੁੱਖੀ ਅਕਾਰਾਂ ਦੇ ਪਿੰਜਰ ਚਿਪਟੇ ਲਟਕਦੇ ਸਨ — ਤੇ ਕਿਤੇ ਕਿਤੇ ਇਹਨਾਂ ਕੁੰਡਲਾਂ ਉੱਤੇ ਖ਼ੂਨ ਦੇ ਲਾਲ ਧੱਬੇ 'ਅਜ਼ਾਦੀ' ਸ਼ਬਦ ਲਿਖਦੇ ਲਗੇ ਸਨ!

ਨਿਕੇ ਨਿਕੇ ਮਾਨਵ ਅਕਾਰਾਂ ਦੀ ਇਕ ਸਾਂਝੀ ਅਵਾਜ਼ ਨੇ ਇਕ ਦਿਨ ਸਿੰਹ-ਗਰਜ ਵਿਚ ਕਿਹਾ, "ਅਸੀਂ ਇਸ ਸੰਗਲ ਨੂੰ ਤੋੜ ਸੁਟਾਂਗੇ... ... ਇਸ ਨੇ ਸਿਰਫ ਸਾਡੀ ਮਾਂ ਨੂੰ ਹੀ ਨਹੀਂ ਕੈਦ ਕਰਕੇ ਬੱਧਾ... ... ਸਗੋਂ ਮਿੱਠੀ ਧੁੱਪ ਤੇ ਸ਼ੁੱਧ ਪਉਣ ਨੂੰ ਵੀ ਸਾਡੇ ਕੋਲ ਆਉਣ ਤੋਂ ਰੋਕਿਆ ਹੈ!"

ਤੇ ਫਿਰ ਇਕ ਦਿਨ, ਛੋਟੇ ਛੋਟੇ ਮਾਨਵ ਅਕਾਰਾਂ ਨੇ ਉੱਚੇ ਉੱਚੇ ਡਬੀਦਾਰ ਕਈ ਮੰਜ਼ਲੇ ਘਰਾਂ ਵਿਚ ਘਿਰੇ, ਇਕ ਬਾਗ 'ਚ ਸੰਗਲ ਨੂੰ ਤੋੜਨ ਦਾ ਮੱਤਾ ਪਕਾਉਣਾ ਚਾਹਿਆ!

ਮੱਤਾ ਪਕਾਉਣ ਵਾਲੇ ਦਿਨ ਦੂਰ ਦੂਰ ਸ਼ਹਿਰਾਂ ਤੋਂ ਨਿਕੇ ਮਾਨਵ ਅਕਾਰ

ਆਏ। — ਤੇ ਦੂਰ ਦੂਰ ਪਿੰਡਾਂ ਤੋਂ ਵੀ ਫੌਲਾਦੀ ਸਰੀਰਾਂ ਵਾਲੇ ਛੋਟੇ ਛੋਟੇ ਮਾਨਵ ਅਕਾਰ ਆਏ, ਖੇਤਾਂ 'ਚ ਪੱਕੀਆਂ ਕਣਕਾਂ ਛੱਡਕੇ! ... ... ਨਿੱਕੇ ਨਿੱਕੇ ਮਾਨਵ ਅਕਾਰਾਂ ਦੇ ਇਸ ਇਕੱਠ ਨੇ ਗੂੰਜ ਗੂੰਜ ਕੇ ਕਹਿਣਾ ਸ਼ੁਰੂ ਕੀਤਾ, "ਸਾਡੀ ਮਾਂ ਸੀਖਾਂ ਵਾਲੀ ਕੋਠੜੀ ਵਿਚ ਇਕੱਲੀ ਚੁੱਪ ਚਾਪ ਉਦਾਸ ਫਿਰਦੀ ਰਹਿੰਦੀ ਹੈ ਕੈਦ.... ਜਿਸ ਕੋਠੜੀ ਦੇ ਪਿਛਵਾੜੇ ਸੁਕੇ ਦੱਭ-ਸਰਕੜੇ ਦਾ ਝਾਟਾ ਸਦਾ ਡਰਾਉਣੀਆਂ ਚੀਕਾਂ ਮਾਰਦਾ ਉੱਡਦਾ ਰਹਿੰਦਾ ਹੈ.... ਕਦੀ ਸਾਡੀ ਮਾਂ ਕੋਠੜੀ ਦੀ ਪਿੱਠ ਤੇ ਲਗੀਆਂ ਛੋਟੀਆਂ ਬਾਰੀਆਂ 'ਚੋਂ ਦੂਰ ਤੱਕ ਨਿਗਾਹ ਸੁਟਦੀ ਸਾਨੂੰ ਪੱਬ ਚੁਕ ਚੁਕ ਕੇ ਵੇਖਦੀ ਰਹਿੰਦੀ ਹੈ... ਬਰਫਾਂ ਦੀ ਚਿੱਟੀ ਕੰਧ ਤੋਂ ਨੀਲੇ ਪਾਣੀ ਦੇ ਖੁਲ੍ਹੇ ਦਲਾਨ ਤਕ ਪਸਰਿਆ ਘਰ ਸਾਡੀ ਮਾਂ ਨੂੰ ਸਦਾ ਯਾਦ ਕਰਦਾ ਸਹਿਕਦਾ ਰਹਿੰਦਾ ਹੈ — ਘਰ ਦੇ ਡੰਗਰ, ਰਖ, ਦਰਿਆ, ਨਹਿਰਾਂ, ਬਾਗ, ਪੈਲੀਆਂ, ਪੰਛੀ ਸਭ ਉਹਦੀ ਦੀਦ ਲਈ ਤਾਂਘਦੇ ਰਹਿੰਦੇ ਹਨ, ਉਦਾਸੀ ਤੇ ਉਡੀਕ ਦੀ ਬੁਕਲ ਮਾਰ —! —!! ਅਸੀਂ ਵੀ ਤੇ ਆਪਣੀ ਮਾਂ ਨੂੰ ਮਿਲਣਾ ਚਾਹੁੰਦੇ ਹਾਂ!" — ਫਿਰ ਹੋਰ ਭਾਵਕ ਹੋ ਕੇ ਜ਼ੋਰਾਂ ਜ਼ੋਰਾਂ ਦੀ ਭਾਸ਼ਨ-ਮੇਜ਼ ਤੇ ਮੁੱਕੀਆਂ ਮਾਰ ਮਾਰ ਕੇ ਕੜਕਣ ਲੱਗ ਪਏ, "ਅਸੀਂ ਉਸ ਹਤਿਆਰੇ ਦੀ ਸਿਰੀ ਨੱਪ ਸੁਟਾਂਗੇ ਜਿਸਨੇ ਸਾਡੀ ਮਾਂ ਦਾ ਇਸ ਤਰ੍ਹਾਂ ਅਪਮਾਨ ਕੀਤਾ ਹੈ!" ... ... ... ਉਹ ਅਜੇ ਇਕ ਝੰਡੇ ਹੇਠ ਖੜ ਕੇ ਇਹ ਪ੍ਰਣ ਲੈਣ ਹੀ ਵਾਲੇ ਸਨ ਕਿ ਇੰਨੇ ਚਿਰ ਵਿਚ ਇਕ ਨੁਕਰੋਂ ਇਕ ਛੋਟੀ ਜੇਹੀ ਗਲੀ 'ਚੋਂ ਉਹਨਾਂ ਤੇ ਗੋਲੀ ਚਲਣੀ ਸ਼ੁਰੂ ਹੋ ਗਈ! — ਉਹਨਾਂ ਦੇ ਬੁਲ ਤੇ ਇਰਾਦੇ ਉਥੋਂ ਥਿੜਕੇ ਨਾ! — ਉਹ ਉਹਨਾਂ ਚਲ ਰਹੀਆਂ ਚਿੰਗਾਰੀਆਂ ਨੂੰ ਵੇਖ ਕੇ ਹਸਦੇ ਰਹੇ! ... ... ... ਫਿਰ ਉਹ ਛੋਟੇ ਛੋਟੇ ਮਾਨਵ ਅਕਾਰ ਉਹਨਾਂ ਚਲ ਰਹੀਆਂ ਚਿੰਗਾਰੀਆਂ ਨਾਲ ਮੱਚ ਉਠੇ — ... ਤੇ ਉਹਨਾਂ ਦੇ ਜਲ ਰਹੇ ਅਣਗਿਣਤ ਸਰੀਰਾਂ ਨਾਲ ਉਥੇ ਇਕ ਅਗਨ-ਕੁੰਡ ਬਣ ਗਿਆ! — ... ਉਸ ਅਗਨ-ਕੁੰਡ ਵਿਚੋਂ ਸੂਹੀਆਂ ਲਾਟਾਂ ਨਿਕਲ ਅਕਾਸ਼ ਨੂੰ ਚੁੰਮਣ ਲਗੀਆਂ — ...ਲਾਟਾਂ ਉਸ ਤਣੇ ਪਏ ਸੰਗਲ ਦੇ ਛਲਿਆਂ ਵਿਚ ਮੁਕੀਆਂ ਮਾਰਨ ਲਗ ਪਈਆਂ! — ...ਜੇ ਬਲਦੀਆਂ ਲਾਟਾਂ ਮੱਠੀਆਂ ਪੈ ਜਾਂਦੀਆਂ ਤਾਂ ਹੋਰ ਇਹ ਨਿਕੇ ਨਿਕੇ ਮਾਨਵ ਆਕਾਰ ਉਸ ਬਲ ਰਹੇ ਅਗਨ-ਕੁੰਡ ਵਿਚ ਕੁਦ ਪੈਂਦੇ! — ...ਲਾਟਾਂ ਉੱਚੀਆਂ ਉੱਚੀਆਂ ਹੋ ਬਲਦੀਆਂ ਰਹੀਆਂ — .... ਤੇ ਲਾਟਾਂ ਦੇ ਸੇਕ ਨਾਲ ਉਸ ਸੰਗਲ ਦਾ ਲੋਹਾ ਰੋਂਦਾ, ਸੜਦਾ, ਆਪਣੀ ਲਹੂ-ਚਰਬੀ ਫੂਕਦਾ ਪਿਘਲ ਗਿਆ — ....ਤੇ ਉਹ ਸਦਾ ਲਈ ਟੁਟ ਗਿਆ! ਮਾਂ ਅਜ਼ਾਦ ਹੋ ਗਈ।

○

# ਘੜਾ

ਮੈਂ ਇਕ ਖਾਲੀ ਘੜਾ ਹਾਂ, ਇਕ ਰੁਖ ਦੇ ਤਨੇ ਕੋਲ ਥੋੜਾ ਜਿਹਾ ਟੇਢਾ ਹੋ ਕੇ ਪਿਆ ਹਾਂ, ਪਤਾ ਨਹੀਂ ਕੌਣ ਮੈਨੂੰ ਕਦ, ਇਥੇ, ਤੇ ਕਿਉਂ ਰਖ ਗਿਆ? ਮੈਂ ਤਾਂ ਅੱਜ ਹੀ ਪਹਿਲੀ ਵਾਰ ਆਪਣੀ ਅੱਖ ਪੁਟੀ ਹੈ!

ਢਲੀ ਸ਼ਾਮ ਵੇਲੇ ਇਕ ਰਾਹੀ ਆਉਂਦਾ ਹੈ, ਤੇ ਮੈਨੂੰ ਚੁਕਣ ਲੱਗਦਾ ਹੈ, ਮੈਂ ਉਸ ਨੂੰ ਕਹਿੰਦਾ ਹਾਂ, "ਰਾਹੀ, 'ਖਾਲੀ' ਕੌਣ ਖਰੀਦਦਾ ਹੈ?" — ਉਸ ਨੇ ਮੁਸਕਰਾਉਂਦੇ ਮੇਰੇ ਤੋਂ ਮਿੱਟੀ ਝਾੜਦੇ ਕਿਹਾ, "ਖਾਲੀ ਘੜੇ ਨੂੰ ਜਦ ਵਜਾਈਦਾ ਹੈ; ਤਾਂ ਇਕ ਮਿੱਠਾ ਸੰਗੀਤ ਪੈਦਾ ਹੁੰਦਾ ਹੈ! ਮੇਰੇ ਘਰ ਵਾਲੀ ਤੇ ਮੇਰੇ ਬੱਚਿਆਂ ਨੂੰ ਅਜਿਹਾ ਸੰਗੀਤ ਬਹੁਤ ਪਿਆਰਾ ਲੱਗਦਾ ਹੈ!" — ਤੇ ਉਹ ਮੈਨੂੰ ਆਪਣੇ ਘਰ ਸਦਾ ਲਈ ਲੈ ਗਿਆ।



# ਮਾਲਾ-ਮਣਕੇ

ਤਾਰੇ ਬਦਲਾਂ ਦੇ ਵਿਰਲਾਂ ਵਿਚੋਂ ਝਾਕ ਰਹੇ ਹਨ, ਪਰ ਮੇਰੇ ਤਨ ਵਿਚ ਅਜੇ ਕੋਈ ਵਿਰਲ ਨਹੀਂ ਹੋਇਆ, ਜਿਸ ਦੇ ਰਾਹੀਂ ਤੇਰੀਆਂ ਪ੍ਰਕਾਸ਼ ਕਿਰਨਾਂ ਤਕ ਸਕਾਂ, ਤੇ ਆਪਣੇ ਕਾਲੇ ਲੀੜੇ ਤੇ ਮੁਕੈਸ਼ ਦਾਣੇ ਟਿਮਕਾ ਸਕਾਂ!

ਬਾਂਵਰੀ ਟੁਕੜੀ ਦੇ, ਕੁਕਰਮ ਕਣ ਛੰਡਦੇ, ਤੇ ਨੈਣਾਂ ਦੇ ਠੂਠਿਆਂ ਵਿਚ ਉਹ ਦੀਦ ਪਾ ਦੇਹ, ਜਿਹਦੇ ਨਾਲ ਮੈਂ ਉਸ ਨੂਰ-ਵਾਦੀ ਤਕ ਪਹੁੰਚ ਜਾਵਾਂ, ਜਿਥੇ ਤੇਰਾ ਪਾਵਨ ਧਾਮ ਹੈ; ਜਿਥੇ ਹਰਿਆਵਲ ਦੀ ਸੁਗੰਧੀ ਸੁੰਘ ਕੇ ਪੇਟ ਦੀ ਜਨਮ-ਜਨਮਾਂਤਰਾਂ ਦੀ ਭੁਖ ਮਿਟ ਜਾਂਦੀ ਹੈ, ਜਿਥੇ ਇਕ ਨਿਰਮਲ ਚਸ਼ਮੇ ਦੇ ਜਲ 'ਚ ਕਾਂ ਨਹਾ ਕੇ ਹੰਸ ਬਣ ਉਡਦੇ ਹਨ, ਜਿਥੇ ਗਿਆਨ ਦਾ ਸੂਰਜ ਨਿਤ ਚੜ੍ਹਦਾ ਤੇ ਅੰਧਕਾਰ ਨੂੰ ਧੋਂਦਾ ਛਿਪਦਾ ਹੈ, ਜਿਥੇ ਹਿਰਦਿਆਂ ਦੀਆਂ ਟੀਸੀਆਂ ਤੇ ਸ਼ਾਂਤੀ ਦੀ ਠਰੂਰੀ ਬਰਫ਼ ਦੇ ਗੋੜੇ ਡਿਗਦੇ ਹਨ, ਤੇ ਅੰਮ੍ਰਿਤ ਬੂੰਦਾਂ ਦੀ ਤਰੇਲ ਤੇਰੀ ਅਰਾਧਨਾ 'ਚ ਜੁੜੇ ਫੁੱਲਾਂ ਤੇ ਉਤਰਦੀ ਹੈ, ਜਿਥੇ ਪਵਨ ਵਿਚ ਤੇਰੀ ਬਾਣੀ ਦੀ ਰਸਨਾ ਹੁੰਦੀ ਹੈ, ਜਿਥੇ ਚਕੋਰ-ਅੱਖਾਂ ਚੰਦ ਨੂੰ ਤੱਕਦੀਆਂ ਤੱਕਦੀਆਂ ਪ੍ਰਾਣੀ ਦਾ ਜੀਵਨ ਪਲਟਦੀਆਂ ਹਨ, ਜਿਥੇ ਇਕ ਬੀਜ 'ਚੋਂ ਬੋਹੜ ਮੌਲਦਾ ਹੈ, ਤੇ ਕੂਲੇ ਕੇਸਾਂ ਦੀਆਂ ਜਟਾਂ ਬਣਦੀਆਂ ਹਨ, ਜਿਥੇ ਗੋਕਾ ਦੁੱਧ ਤੇ ਸੀਤਾ ਫਲ ਸਿਰਫ ਭੋਜ ਹੈ; ਤੇ ਜਿਥੇ ਸਿਰਫ ਇਕੋ ਵਿਸ਼ਾਲ ਮੰਦਰ ਹੈ; ਜਿਥੇ ਤੇਰੇ 'ਸ਼ਬਦ' ਦਾ ਸਾਂਝਾ ਗਾਇਨ ਹੁੰਦਾ ਹੈ, ਇਸ ਮੰਦਰ ਦੇ ਟਲ ਨੂੰ ਸਭ ਮਜ਼੍ਹਬਹੀਣ ਆਤਮਾਵਾਂ ਖੜਕਾਉਂਦੀਆਂ ਹਨ, ਇਥੇ ਨਾ ਕੋਈ ਆਤਮਾ ਹੈ, ਨਾ ਕੋਈ ਪ੍ਰਮਾਤਮਾ, ਸਿਰਫ ਅਭੇਦ ਹੋਈ "ਤੂੰਹੀਓਂ ਤੂੰ!" — ਤੇ ਹੁਣ ਉਹ ਤਾਰੇ ਬਦਲਾਂ ਨੇ ਫਿਰ ਢਕ ਲਏ ਹਨ, ਤੇ ਮੈਂ ਆਪਣੇ ਹੇਠ ਵਿਛੀ ਸਿੰਹ ਛਾਲ ਨੂੰ ਲੈ ਕੇ ਦੌੜ ਪਿਆ ਹਾਂ, ਤੇਰੀ ਭਾਲ ਵਿਚ!

ਇਕ ਹਨੇਰੀ ਝੁੱਲੀ ਹੈ ਦਾਤਾ, ਮੇਰੇ ਅੱਗੇ, ਕੱਖ ਕਾਣ ਤੇ ਘੱਟਾ ਮੇਰੇ

ਨੈਣਾਂ ਨੂੰ ਮੁੰਦ ਗਿਆ ਹੈ; ਮਦ ਦੇ ਪਿਆਲੇ ਭਜ ਰਹੇ ਹਨ, ਕੁਝ ਔਰਤਾਂ ਨੂੰ ਜੂਏ ਵਿਚ ਹਾਰ ਚੁੱਕੇ ਹਨ, ਤੇ ਰਾਖਸ਼ ਦੰਦਾਂ ਨਾਲ ਇਹਨਾਂ ਦੇ ਬਦਨ ਦੇ ਮਾਸ ਚੱਕ ਮਾਰ ਮਾਰ ਕੇ ਤੁਰਢਦੇ ਚਿਥ ਰਹੇ ਹਨ, ਧਰਮ-ਕੰਢੇ ਤੇ ਕੁਝ ਕੌਡੀਆਂ ਤੇ ਮਣਾਂ ਮੂੰਹੀਂ ਕੁਫ਼ਰ ਤੁਲ ਰਿਹਾ ਹੈ, ਕਰੂਪਤਾ ਝੂਠ ਦੇ ਅੱਥਰੇ ਘੋੜੇ ਤੇ ਸਵਾਰ ਦੂੜਕੀ ਚਾਲੇ ਦੌੜੀ ਫਿਰਦੀ ਹੈ, ਕਿਤੇ ਮਨੁੱਖ ਅਜੇ ਵੀ ਮਨੁੱਖਾਂ ਹਥੋਂ ਵਿਕ ਰਹੇ ਹਨ, ਤੇ ਕੁਝ ਦੇ ਪੇਟਾਂ ਅੰਦਰ ਐਸੀ ਅਗਨੀ ਬਲ ਰਹੀ ਹੈ ਕਿ ਉਹ ਲਹੂ ਦੇ ਬਾਟੇ ਪੀ ਕੇ ਤੇ ਇਹੋ ਭਰ ਭਰ ਫਲਾਂ ਨੂੰ ਪਾ ਰਹੇ ਹਨ, ਇਹਨਾਂ ਦੀਆਂ ਕੁੱਖਾਂ ਧੁਵਾਂਖੀਆਂ ਪਈਆਂ ਹਨ, ਕਾਲੀਆਂ ਕਲੂਟੀਆਂ; ਇਹ ਤੇਰੇ ਘਰ ਨੂੰ ਵੰਡ ਰਹੇ ਹਨ; ਤੇ ਤੇਰੀ ਮਲਕੀਅਤ ਉੱਤੇ ਤੇਰਾ ਬਣਾਇਆ ਇਨਸਾਨ ਲੜ ਰਿਹਾ ਹੈ, "ਅਸੀਂ ਨਹੀਂ ਜਾਣਦੇ ਰੜੇ ਰਬ ਨੂੰ!" ਧਰਮ-ਪ੍ਰਚਾਰਕ ਤੇਰੇ ਘਰ ਦੇ ਬੂਹਿਆਂ ਨੂੰ ਭੇੜ ਰਹੇ ਹਨ, ਤੇ ਪਹਿਰੇਦਾਰ ਤੇਰੇ ਦਰ ਆਇਆਂ ਨੂੰ ਕੈਂਚੀਆਂ ਫੜੀ ਮੁੰਨ ਰਹੇ ਹਨ, ਤੇ ਕੁਝ ਤੇਰੇ ਪ੍ਰਮਾਣੂ ਨੂੰ ਆਪਣੀਆਂ ਮੁਠਾਂ 'ਚ ਫੜੀ ਤੇਰੀ ਕੁਦਰਤ ਨੂੰ ਭਸਮ ਕਰਨ ਦਾ ਦਾਹਵਾ ਬੰਨਦੇ, ਪਾਗਲ ਹਾਥੀ ਵਾਂਗ ਤੁਰੇ ਫਿਰਦੇ ਹਨ! ਇਹਨਾਂ ਦੇ ਗਿਆਨ ਇੰਦਰੀਆਂ 'ਚ ਸ਼ੈਤਾਨ ਬੈਠਾ, ਇਹਨਾਂ ਨੂੰ ਚੜ੍ਹਦੇ ਪਾਣੀ ਨੂੰ ਤੋਰ ਰਿਹਾ ਹੈ, ਕੀ ਇਹਨਾਂ ਦੀਆਂ ਸੰਤਾਨਾਂ ਦੈਂਤਾਂ ਦਾ ਰੂਪ ਧਾਰਨ ਕਰਨਗੀਆਂ, ਜਾਂ ਤੇਰੀ ਮੇਹਰ ਸਦਕਾ ਕੋਈ ਚਮਤਕਾਰ ਹੋਵੇਗਾ?

ਇਸ ਹਨੇਰੀ ਦੇ ਬੁਲੇ ਮੈਨੂੰ ਫੰਡ ਕੇ ਲੈ ਉਡੇ ਹਨ, ਤੇ ਮੈਂ ਇਕ ਤੁਲਸੀ ਦੇ ਬੂਟੇ ਦੀ ਆੜ ਵਿਚ ਬੈਠਾ ਹਾਂ, ਮੈਨੂੰ ਤੇਰੇ ਹੱਥ ਵਿਚ ਚਲ ਰਹੀ ਕਾਲ-ਮਾਲਾ ਦੇ ਮਣਕੇ ਦਿਸ ਰਹੇ ਹਨ, ਤੇ ਤੁਸੀਂ ਦਸੋ ਮੈਂ ਕਿਸ ਮਣਕੇ ਨਾਲ ਲਟਕ ਜਾਵਾਂ? ਮੇਰੀ ਭੂਰੀ ਉਡ ਗਈ ਹੈ, ਮੇਰੀ ਸਿੰਗ-ਛਾਲ ਮੇਰੇ ਤੋਂ ਖਸ ਕੇ ਲੈ ਗਏ ਹਨ, ਤੇ ਮੇਰੀ ਚੌਂਕੜੀ ਵਿਚ ਇਸ ਦ੍ਰਿਸ਼ ਦਾ ਨੇਜਾ ਵੱਜਿਆ ਹੈ! — ਈਸਾ ਨੇ ਕਿੰਨਾ ਖ਼ੂਨ ਦੇ ਦਿੱਤਾ, ਤੇ ਇਸ ਕਾਲ ਦਾ ਮਣਕਾ ਵੀ ਭਿਜ ਗਿਆ ਹੈ ਰੱਤ ਨਾਲ! ਰਾਮ ਤੇ ਰਾਵਣ ਵਾਲਾ ਅੱਧਾ ਕਾਲਾ ਤੇ ਅੱਧਾ ਚਿੱਟਾ ਹੈ, ਗੋਬਿੰਦ ਇਕ ਸਿੱਧੀ ਚਟਾਨ 'ਚ ਲੱਗੀ ਤੀਰ ਦੀ ਕਿਲੀ ਨਾਲ ਲਟਕਦਾ ਚਟਾਨ ਸਰ ਕਰ ਰਿਹਾ ਹੈ, ਕਬੀਰ ਤੇ ਤੁਲਸੀ ਕਿੰਨੇ ਭਜਨ ਗਾ ਚੁੱਕੇ ਹਨ, ਮੀਰਾਂ ਨੇ ਵਿਸ਼ਪਾਨ ਕਰ ਲਿਆ ਹੈ, ਕ੍ਰਿਸ਼ਨ ਰਥਵਾਨ ਬਣ ਬੈਠਾ, ਤੇ ਬੁਧ ਪਸਰੀ ਧੁੰਦ 'ਚ ਆਪਣਾ ਅਸ਼ਠ-ਮਾਰਗ ਟਟੋਲ ਰਿਹਾ ਹੈ, ਆਦਮ ਵਾਲਾ ਮਣਕਾ ਵਾਸ਼ਨਾ-ਯੁਕਤ ਹੋਇਆ ਬੈਠਾ ਹੈ, ਤੇ ਇਸ ਤੋਂ ਅਗਲਾ ਸ਼ੈਤਾਨ ਦਾ, ਤੇ ਅਗਲਾ ਯੁਧ! — ਇਹ ਇਕ ਲੰਬੇ ਪਤਰਿਆਂ

ਵਾਲਾ ਗ੍ਰੰਥ ਹੈ, ਮੇਰੀ ਤੁੱਛ ਬੁਧੀ ਤੋਂ ਬਾਹਰ, ਮੈਂ ਕਿਸ ਕਾਲ ਦੇ ਅਗਰ-ਦੂਤ ਤੋਂ ਕੰਨ ਫੂਕ ਮਰਵਾਵਾਂ, ਤਾਂਕਿ ਮੇਰੇ ਪਾਪ ਖੰਡਨ ਹੋ ਸਕਣ, ਤੇ ਮੇਰਾ ਕਰਮ ਚੱਕਰ ਸਹੀ, ਤੇ ਪਵਿੱਤਰ! ਸੱਚ ਮਾਰਗ ਤੇ ਤੁਰ ਸਕੇ।

ਕਾਰਜ ਤੇ ਸ਼ੁਭ ਵਿਚਾਰ ਵਾਲੇ ਮਣਕਿਓ, ਇਕ ਸੁਨਹਿਰੀ ਧੂੜ ਕਣ ਡਿਗਾ ਹੈ, ਉਹ ਵੀ ਏਨਾ ਵੱਡਾ ਹੈ ਕਿ ਮੇਰੀ ਸਮਰੱਥਾ ਉਹਨੂੰ ਚੁਕ ਨਹੀਂ ਸਕਦੀ ਤੇ ਮੈਂ ਉਹਨੂੰ ਅਸੰਖ ਹਿੱਸਿਆਂ 'ਚ ਤੋੜ ਦਿੱਤਾ ਹੈ, ਗੈਂਤੀਆਂ ਤੇ ਹਥੌੜਿਆਂ ਨਾਲ, ਸਭ ਨਾਲ ਸਾਂਝਾ ਕਰਨ ਲਈ! ਜੋ ਮੇਰੇ ਪਾਸ ਰਹਿ ਗਿਆ ਹੈ, ਉਸ ਨੂੰ ਮੈਂ ਫਿਰ ਸਹੰਸਰ ਭਾਗਾਂ 'ਚ ਤੋੜ ਦਿੱਤਾ ਹੈ, ਤੇ ਉਹ ਚੂਰਾ ਮਸਤਕ ਲਾਇਆਂ ਫੁਲ ਬਣ ਗਏ ਹਨ! — ਤੇ ਮੈਂ ਉਹਨਾਂ ਨੂੰ ਮੰਦਰ ਜਾ ਕੇ ਫਿਰ ਤੇਰੇ ਚਰਨਾਂ 'ਚ ਚੜ੍ਹਾ ਦਿੱਤਾ ਹੈ, ਜਿਥੇ ਬਲਦੇ ਦੀਵਿਆਂ ਦੇ ਸੰਸਾਰ 'ਚ ਤੇਰੀ ਆਰਤੀ ਹੋ ਰਹੀ ਹੈ, ਤੇ ਵਾਤਾਵਰਨ ਨੂੰ ਸ਼ੁੱਧ ਕਰਨ ਲਈ ਚੰਦਨ ਤੇ ਘਿਓ ਦਾ ਹਵਨ ਹੋ ਰਿਹਾ ਹੈ। ਹਵਨ-ਕੁੰਡ 'ਚੋਂ ਉਠ ਰਹੀ ਸੁਗੰਧੀ ਦੇ ਬਦਲ ਬਣ ਰਹੇ ਹਨ, ਤੇ ਉਹ ਪਹਾੜਾਂ ਵਲ ਨੂੰ ਚੜ੍ਹ ਰਹੇ ਹਨ, ਕੁਝ ਹੀ ਛਿਨਾਂ 'ਚ ਬਰਸਨਗੇ! ਤੇ ਫਿਰ ਆਸੇ ਪਾਸੇ ਦਾ ਧੂੰਆਂ ਤੇ ਗਰਦ ਬੈਠ ਜਾਣਗੇ, ਕੁਝ ਸਮੇਂ ਲਈ!



## ਭੋਸ਼ਣ

ਸਦਾ ਅਲਫ਼ ਨੰਗੀ ਰਹਿੰਦੀ ਇਕ ਕੁੜੀ ਦੁਮੇਲ ਤੋਂ ਪਹਿਲੀ ਵਾਰ ਇਕ ਕਿਸ਼ਤੀ 'ਚ ਬੈਠੀ ਆ ਰਹੀ ਸੀ, ਦੂਰੋਂ ਉਸਨੇ ਧਰਤੀ ਕੰਢੇ ਤੇ ਇਕ ਕਪੜਪੋਸ਼ ਆਦਮੀ ਤਕਿਆ, ਤੇ ਤਕਣ ਬਾਅਦ ਉਹ ਆਪਣੀ ਨਗਨਤਾ ਤੋਂ ਸ਼ਰਮਾ ਕੇ ਕੱਪੜੇ ਲੋਚਣ ਲੱਗ ਪਈ!

ਕਿਸ਼ਤੀ ਉਹਦੀ ਜਦ ਆ ਕੇ ਕੰਢੇ ਲੱਗੀ, ਤਾਂ ਮੈਂ ਉਹਦੇ ਲਈ ਹੱਥਾਂ ਵਿਚ ਕੱਪੜੇ ਫੜੀ ਖੜਾ ਸਾਂ, ਪਰ ਆਪ ਅਲਫ਼ ਨੰਗਾ ਸਾਂ, ਤੇ ਅੱਖਾਂ ਮੇਰੀਆਂ ਮੀਚੀਆਂ ਸਨ!

O

# ਖੁਲ੍ਹੇ ਬਟਨ

ਹਾਲੇ ਮਿਸਟਰ ਬਰਮਨ ਨੇ ਘਰ 'ਚ ਪੈਰ ਰਖਿਆ ਹੀ ਸੀ ਕਿ ਉਹਦੀ ਘਰ ਵਾਲੀ ਸੁਸ਼ਮਾ ਪਤੀ ਨੂੰ ਪਹਿਲੀ ਨਜ਼ਰੇ ਤਕ ਕੇ ਜ਼ੋਰਾਂ ਜ਼ੋਰਾਂ ਦੀ ਹੱਸਣ ਲਗ ਪਈ! — ਭੰਗੜਾਂ ਵਾਂਗ ਉੱਚੀ ਉੱਚੀ! — ਦੋ ਕੁ ਮਿੰਟ ਬਾਅਦ ਮਿਸਟਰ ਬਰਮਨ ਨੇ ਉਹਨੂੰ ਜ਼ੋਰਾਂ ਉੱਤੇ ਹਸਦੀ ਨੂੰ ਤੱਕ ਕੇ ਆਪ ਹਲਕਾ ਹਲਕਾ ਹਸਦੇ ਉਹਨੂੰ ਆਪਣੀਆਂ ਬਾਹਾਂ 'ਚ ਲੈ ਕੇ ਪੁਛਣਾ ਸ਼ੁਰੂ ਕੀਤਾ : "ਭਈ! ਗਲ ਕੀ ਹੋਈ? .... ਕੀ ਗੱਲ ਹੈ? ... ... ...??" ਪਰ ਕਿਸੇ ਉੱਤਰ ਦੇ ਉਲਟ ਸੁਸ਼ਮਾ ਦਾ ਹਾਸਾ ਹੀ ਨਾ ਰੁਕੇ! — ਤੇ ਪਤੀ ਦੀਆਂ ਬਾਹਾਂ 'ਚੋਂ ਨਿਕਲਕੇ ਡਿਗਦੀ ਡੋਲਦੀ ਫਿਰੇ! — ਕੁਝ ਚਿਰ ਬਾਅਦ ਜਾ ਕੇ ਜਦ ਸੁਸ਼ਮਾ ਦੇ ਹਾਸੇ ਦੀਆਂ ਤਰਬਾਂ ਨਰਮ ਪਈਆਂ ਤਾਂ ਹਸਦੀਆਂ ਅੱਖਾਂ ਤੇ ਹਸਦੇ ਥਿੜ ਥਿੜ ਕਰਦੇ ਬੁਲ੍ਹਾਂ ਨਾਲ ਆਪਣੇ ਪਤੀ ਨੂੰ ਪੁੱਛਣ ਲੱਗੀ : "ਤੁਸੀਂ... ... ... ਆਏ ਕਿਥੋਂ ਹੋ?"

— ਮਿਸਟਰ ਬਰਮਨ ਨੇ ਝਟ ਹੀ ਜ਼ਰਾ ਮਾਨ ਨਾਲ ਸੀਨਾ ਤਾਣ ਕੇ ਕਿਹਾ : "ਬਿਊਟੀ ਕਨਟੈਸਟ ਤੇ ਫੈਸ਼ਨ ਪਰੇਡ ਵੇਖਣ 'ਬ੍ਰਾਈਟ ਮੌਰਨਿੰਗ ਹਾਲ' ਗਿਆ ਸਾਂ!" — ਸੁਸ਼ਮਾ ਸਵਾਲ ਦਾ; ਇੰਨਾ ਕੁ ਜਵਾਬ ਸੁਣ ਕੇ ਫਿਰ ਉੱਚੀ ਉੱਚੀ ਹੱਸਣ ਲੱਗ ਪਈ; ਹੱਸਦੀ ਇਕ ਹੱਥ ਨਾਲ ਢਿਡ ਦੀਆਂ ਵੱਟ ਖਾਂਦੀਆਂ ਨਾੜਾਂ ਨੂੰ ਘੁਟੀ ਜਾਵੇ ਤੇ ਦੂਜਾ ਹੱਥ ਪਤੀ ਵੱਲ ਕਰਕੇ ਉਹਦੇ ਸਿਰ ਤੋਂ ਪੈਰਾਂ ਵਲ ਨੂੰ ਇਸ਼ਾਰਾ ਕਰੇ! — ਮਿਸਟਰ ਬਰਮਨ ਨੂੰ ਉਹਦੇ ਇਸ਼ਾਰੇ ਦੀ ਸਮਝ ਕੁਝ ਨਾ ਪਵੇ, ਤੇ ਬਿਟ ਬਿਟ ਕਦੀ ਆਪਣੇ ਵਲ ਵੇਖੇ, ਤੇ ਕਦੀ ਸੱਜੇ ਖੱਬੇ ਝਾਕੇ, ਤੇ ਕਦੀ ਉੱਤੇ ਥਲੇ! —

"... ... ...ਪਰ... ਤੁਸੀਂ ਆਪਣੀ ਨਵੀਂ ਪਹਿਨੀ ਪੈਂਟ ਦੇ ਬਟਨ ਨਹੀਂ ਵੇਖੇ? ... ... ... ਸਾਰੇ ਬਟਨ ਖੁੱਲ੍ਹੇ ਪਏ ਹਨ!" — ਇੰਨੇ ਕੁ ਸ਼ਬਦ ਕਹਿ ਕੇ ਸੁਸ਼ਮਾ ਬਰਮਨ ਵਲ ਵੇਖ ਕੇ ਇੰਨੇ ਜ਼ੋਰਾਂ ਦੀ ਹੱਸੀ ਕਿ ਉਹਦਾ ਖੜੀ ਖਲੋਤੀ

ਦਾ ਪਿਸ਼ਾਬ ਨਿਕਲ ਗਿਆ! — ਮਿਸਟਰ ਬਰਮਨ ਕੁਝ ਝੇਂਵਿਆਂ ਜਿਹਾ ਹੋ ਕੇ ਫਿਕਾ ਮੁਸਕਰਾਂਦਾ ਅੱਖਾਂ ਨੀਵੀਆਂ ਪਾਈ ਬਟਨ ਨੂੰ ਠੀਕ ਕਰਦਾ ਕਹਿਣ ਲੱਗਾ, "ਉਹੋ! ਇਹ ਤਾਂ ਮੈਂ ਵੇਖਿਆ ਹੀ ਨਹੀਂ... ... ... ਸਮਾਗਮ ਉੱਤੇ ਵੀ ਕੁਝ ਲੋਕ... ... ... ਮੇਰੇ ਵਲ ਕੁਝ ਗੁਝੇ ਗੁਝੇ ਇਸ਼ਾਰੇ ਜਿਹੇ ਕਰਕੇ ਦੂਰੋਂ ਦਬਿਆ ਦਬਿਆ ਹਸਦੇ ਰਹੇ ਸਨ... ... ,.. ਪਰ ਮੈਨੂੰ ਕੁਝ ਸਮਝ ਨਾ ਪਈ... ... ..." ਤੇ ਦੂਜੇ ਪਲ ਫਰਸ਼ ਤੇ ਨਜ਼ਰ ਪੈਣ ਨਾਲ, ਫਰਸ਼ ਵਲ ਇਸ਼ਾਰਾ ਕਰਕੇ ਜ਼ੋਰਾਂ ਦੀ ਖਿੜ ਖਿੜਾ ਕੇ ਹੱਸਦਾ ਤਾੜੀ ਮਾਰ ਕੇ ਕਹਿਣ ਲੱਗਾ, "ਪਰ... ... ... ਤੂੰ ਇਹ ਫਰਸ਼ ਉਪਰ ਕੀ ਕਰ ਦਿੱਤਾ ਹੈ!" "... ... ... ਹਾ! ਹਾ! ਹਾ! ਹਾ! ਹੀ! ਹੀ! ਹਾ! ਹਾ! ਹੀ! ਹੀ!"



# ਡੂੰਘੀ ਨੀਂਦ

ਸੈਰ ਕਰਨ ਲਈ ਆਇਆ ਨਵਾਂ ਵਿਆਹਿਆ ਜੋੜਾ ਰਾਤ ਨੂੰ ਦਸ ਕੁ ਵਜੇ ਪਹਾੜ ਉੱਤੇ ਪਹੁੰਚਾ; ਹੋਟਲ ਦੇ ਦੋ ਮਹੀਨੇ ਲਈ ਬੁਕ ਕੀਤੇ ਕਮਰੇ ਵਿਚ ਜਦ ਉਹ ਪਹੁੰਚੇ; ਤਾਂ ਤਿੰਨ ਦਿਨਾਂ ਦੇ ਲਗਾਤਾਰ ਤੇ ਟੁਟਵੇਂ ਸਫ਼ਰ ਨਾਲ ਬੁਰੀ ਤਰ੍ਹਾਂ ਥੱਕੀ ਟੁੱਟੀ ਮੁਟਿਆਰ ਨੇ ਆਪਣੇ ਗੱਭਰੂ ਨੂੰ ਉਬਾਸੀ ਲੈਂਦਿਆਂ ਕਿਹਾ : "ਦੂਸਰਾ ਵੱਡਾ ਬਿਸਤਰਾ ਹਾਲੇ ਨਹੀਂ ਖੋਲ੍ਹਦੇ — ਉਹਦੇ ਵਿਚਲੇ ਸਾਮਾਨ ਨੂੰ ਸਾਂਭਣ ਨੂੰ ਵੀ ਅਕਸਰ ਕੁਝ ਸਮਾਂ ਲਗ ਜਾਣਾ ਹੈ — ਮੈਨੂੰ ਤਾਂ ਛੇਤੀ ਛੇਤੀ ਡਾਢੀ ਨੀਂਦ ਆਉਣ ਡਹੀ ਹੈ — ਚਲੋ! ਦੂਜੇ ਬਿਸਤਰੇ ਨੂੰ ਖੋਲ੍ਹ ਕੇ ਉਸ ਉੱਤੇ ਹੀ ਇਕੱਠੇ ਪੈ ਜਾਂਦੇ ਹਾਂ!" ਇਹ ਗੱਲ ਸੁਣ ਕੇ ਗੱਭਰੂ ਇਕ ਦਮ ਚੌਂਕ ਉਠਿਆ : "ਬਸ! ਤੁਹਾਨੂੰ ਵਿਆਹੀਆਂ ਔਰਤਾਂ ਨੂੰ ਸਵਾਏ ਜਿਸਮੀ ਭੁਖ ਤੋਂ ਹੋਰ ਕਿਸੇ ਗੱਲ ਦਾ ਪਤਾ ਹੀ ਨਹੀਂ!"

ਰਾਤ ਦੀ ਇੰਨੀ ਕੁ ਗੱਲ ਬਾਤ ਬਾਅਦ, ਉਹ ਅਗਲੇ ਦਿਨ ਸਵੇਰੇ ਹੀ ਆਪਣੇ ਮੂੰਹਾਂ ਉੱਤੇ ਚੁਪ ਦੇ ਛਿਕੇ ਚਾੜ੍ਹੀ ਆਪਣੇ ਘਰਾਂ ਨੂੰ ਵਾਪਸ ਆ ਗਏ!



# ਬੋਝਲ ਆਦਮੀ

ਸੰਧਿਆ ਪੈਂਦੇ ਹੀ ਪਿਆਲੇ ਮਦ ਨਾਲ ਭਰਣੇ
ਕੰਚਨੀਆਂ ਦੀ ਦੁਕਾਨ ਭਉਣਾ ਤੇ ਉਹਨਾਂ ਨਾਲ ਲੇਟਣਾ
ਇਕ ਸ਼ੁਦੈਣ ਦਾ ਮਸਾਣਾਂ 'ਚੋਂ
ਸੜ ਚੁਕੇ ਮੁਰਦਿਆਂ ਦੇ ਫੂਕੇ ਹੱਡ ਚੁਣ ਨਿਤ ਚੱਬਣਾ!

ਸ਼ਾਮ ਦੇ ਘੁਸਮੁਸੇ ਵਿਚ ਇਕ ਸੁੰਨਸਾਨ ਸੜਕ ਦੇ ਮੋੜ ਤੇ, ਦੈਨਿਕ-ਪੱਤ੍ਰਿਕਾ ਵਿਚ ਛਪੀਆਂ ਇਹਨਾਂ ਕਾਵਿਕ-ਸਤਰਾਂ ਦੇ ਲੇਖਕ ਨੂੰ, ਇਕ ਚਾਲ੍ਹੀ ਕੁ ਵਰ੍ਹੇ ਦਾ ਆਦਮੀ, ਜਿਸ ਨੇ ਲੰਬਾ ਕੋਟ ਪਾਇਆ ਹੋਇਆ ਸੀ, ਆਪਣੇ ਮੋਟੇ ਭਾਰੇ ਇਕ ਹੱਥ ਨਾਲ ਕਮੀਜ਼ ਦੇ ਗਲਮੇ ਤੋਂ ਫੜ ਕੇ ਝੰਜੋੜਦਾ, ਤੇ ਦੂਜੇ ਹੱਥ ਵਿਚ ਫੜੇ ਪਸਤੌਲ ਦੀ ਨਾਲੀ ਲੇਖਕ ਦੇ ਢਿਡ ਨਾਲ ਲਾਈ, ਆਪਣੀਆਂ ਹੰਝੂਆਂ ਨਾਲ ਸਿਲੀਆਂ ਅੱਖਾਂ ਨੂੰ ਸੁੰਗੇੜ ਕੇ ਉਹਨੂੰ ਕਹਿ ਰਿਹਾ ਸੀ; "ਇਹ ਸੱਤਰਾਂ ਲਿਖ ਕੇ — ਤੂੰ ਮੇਰੇ ਜੀਵਨ ਨਾਲ ਅਨਿਆਂ ਕੀਤਾ ਹੈ; ਜੇ ਮੇਰੇ ਪਾਸ ਸ਼ਰਾਬ ਤੇ ਵੇਸਵਾ ਦਾ ਸਾਥ ਨਾ ਹੋਵੇ, — ਤਾਂ ਤੈਨੂੰ ਸਮਝਣਾ ਚਾਹੀਦਾ ਹੈ ਕਿ ਮੈਂ ਆਪਣੇ ਆਪ ਲਈ ਇੰਨਾ ਬੋਝਲ ਹੋ ਜਾਵਾਂਗਾ ਕਿ ਇਕ ਕਦਮ ਵੀ ਨਹੀਂ ਪੁਟ ਸਕਾਂਗਾ! — ਸਿਰਫ ਮੈਨੂੰ ਇਕੱਲੇ ਨੂੰ ਸੰਸਾਰ ਦੀ ਕੋਈ ਚੀਜ਼ ਵੀ ਪਿਆਰ ਨਹੀਂ ਕਰਦੀ ਹੈ! — ਕੀ ਜਿੰਦ ਤੇ ਕੀ ਨਿਰਜਿੰਦ! ਤੂੰ ਮੇਰੇ ਤੋਂ ਡਰ ਕੇ ਕੰਬ ਨਾ; ਆਇਆ ਤਾਂ — ਤੈਨੂੰ ਮੈਂ ਖਤਮ ਕਰਨ ਦਾ ਨਿਸਚਾ ਕਰਕੇ ਸੀ, ਪਰ ਹੁਣ — ਮੈਂ ਤੈਨੂੰ ਮਾਰਾਂਗਾ ਨਹੀਂ; ਅੱਗੇ ਤੋਂ ਫਿਰ ਕਦੀ ਮੇਰੇ ਜੀਵਨ ਨਾਲ ਅਜਿਹਾ ਅਨਿਆਂ ਨਾ ਕਰੀਂ!"



# ਜਨਮ-ਦਿਵਸ

ਰਾਤ ਦਾ ਚੁਪ ਗੀਤ, ਤਾਰਿਆਂ ਦੀ ਟਿਮ ਟਿਮਾਹਟ ਨਾਲ ਚਲ ਰਿਹਾ ਹੈ — ਤੇ ਇਕ ਨਿਮਾਣੀ ਕੁਲੀ ਦੇ ਛੱਪਰ ਹੇਠ, ਮੈਂ ਆਪਣੀ ਪ੍ਰੇਮਿਕਾ ਦਾ ਜਨਮ-ਦਿਵਸ ਮਨਾ ਰਿਹਾ ਹਾਂ :

ਕੁੱਲੀ ਵਿਚ ਥੋੜ੍ਹਾ ਥੋੜ੍ਹਾ ਹਨੇਰਾ ਹੈ — ਇਸ ਦਾ ਇਹ ਭਾਵ ਨਹੀਂ ਹੈ ਕਿ ਸਾਨੂੰ ਪ੍ਰਕਾਸ਼ ਸੰਗ ਨਫ਼ਰਤ ਹੈ — ਜਾਂ ਅਸੀਂ ਕੋਈ ਬੁਜ਼ਦਿਲ ਪ੍ਰੇਮੀ ਹਾਂ — ਸਗੋਂ ਸਾਨੂੰ ਇਹ ਕੁਝ ਜਨਮ-ਦਿਵਸ ਉਪਰ ਚੰਗਾ ਚੰਗਾ ਲਗ ਰਿਹਾ ਹੈ — ਕਿਉਂਕਿ ਸਾਨੂੰ ਸੁਪਨਿਆਂ ਦੀ ਸ਼ੈਲੀ ਨਾਲ ਵੀ ਪਿਆਰ ਹੈ!

ਇਕ ਪੁਰਾਣੇ ਸਟੂਲ ਉਪਰ ਇਕ ਮੱਦ ਦਾ ਭਰਿਆ ਪਿਆਲਾ ਪਿਆ ਹੈ — ਅਸੀਂ ਪੀਣ ਵਾਲੇ ਦੋ ਮੂੰਹ ਹਾਂ — ਤੇ ਇਸਨੂੰ ਹੋਠਾਂ ਸੰਗ ਸਾਂਝਾ ਵੀ ਦੋਵੇਂ ਇਕੋ ਵਾਰ ਇਕੱਠੇ ਕਰਨਾ ਲੋਚਦੇ ਹਾਂ!

ਸਟੂਲ ਦੀ ਖੁਰਦਰੀ ਸਤਹ ਦੀਆਂ ਲਹਿਰਾਂ ਉਪਰ, ਸਿਰਫ ਇਕੋ ਮੋਮਬਤੀ ਦਾ ਦੋ ਕੁ ਪੋਟੇ ਕੱਦ ਦਾ ਟੁਕੜਾ ਖੜਾ; ਪਿਆਲੇ ਨੂੰ ਰੁਸ਼ਨਾਉਂਦਾ ਜਨਮ-ਦਿਵਸ ਮੁਬਾਰਕ ਕਹਿੰਦਾ ਬਲ ਰਿਹਾ ਹੈ, ਥੋੜ੍ਹੀ ਜੇਹੀ ਥਾਂ 'ਚ ਥੋੜ੍ਹਾ ਜੇਹਾ ਨਿਖਰਵਾਂ ਪ੍ਰਕਾਸ਼ ਖਲੇਰਦਾ!

ਪਿਆਲੇ ਵਿਚਲੀ ਮਦਰਾ ਦਾ ਲਿਸ਼ਕਾਰਾ; ਮੋਮਬਤੀ ਦੇ ਟੋਟੇ ਦੇ ਪ੍ਰਕਾਸ਼ ਸਦਕੇ ਉਠ, ਮੇਰੀ ਸਾਥਣ ਦੇ ਮੁਖ ਉਪਰ ਡਿਗ ਖੇਡ, ਤੇ ਛਾਤੀ ਉਪਰ ਪੈ ਲਰਜ਼ ਰਿਹਾ ਹੈ — ਜਿਹੜੀ ਫ਼ਰਾਕ ਦੇ ਲੱਥੇ ਲੰਗਾਰਾਂ ਕਾਰਨ ਨੰਗੀ ਹੈ।

ਅਸੀਂ ਦੋਵੇਂ ਇਕੋ ਪੁਰਾਣੀ ਹੰਢੀ ਅਰਾਮ-ਕੁਰਸੀ ਤੇ ਲੇਟੇ ਬੈਠੇ ਪਏ ਹਾਂ — ਪਿਆਲੇ 'ਚ ਪਈ ਮਦ ਦੀ ਝੱਗ ਜਨਮ-ਦਿਵਸ ਉਪਰ ਨਚ ਰਹੀ ਹੈ ਮੱਧਮ ਮੱਧਮ — ਤੇ ਅਸੀਂ ਦੋਵੇਂ ਇਹਦੇ ਨ੍ਰਿਤ ਨੂੰ ਵੇਖਦੇ ਹਸ ਰਹੇ ਹਾਂ!

ਮੈਨੂੰ ਆਪਣੀ ਪ੍ਰੇਮਕਾ ਦੇ ਚਮਕਦੇ ਨੈਣ, ਹੋਠਾਂ ਦੀਆਂ ਪਤਲੀਆਂ ਪਟੀਆਂ,

ਤੇ ਚਿੱਟੇ ਦੰਦਾਂ ਦਾ ਹਸਣਾ ਮੋਹ ਰਿਹਾ ਹੈ — ਤੇ ਉਸ ਨੂੰ ਮੇਰਾ ਸਾਥ!

ਇਕ ਪ੍ਰੇਮ-ਕਾਂਗ ਚੜ੍ਹੀ ਹੈ — ਉੱਚੀ ਉੱਚੀ, ਤੂਫ਼ਾਨੀ ਸਾਗਰ ਦੀ ਛਲ ਵਰਗੀ — ਤੇ ਅਸੀਂ ਦੋਵੇਂ ਉਸ ਵਿਚ ਰੁੜ੍ਹ ਗਏ ਹਾਂ :— ਇਕ ਦੂਜੇ ਨੂੰ ਚੁੰਮ ਰਹੇ ਹਾਂ — ਇਕ ਦੂਜੇ ਲਈ ਪਿਆਰ ਨੂੰ ਘੁਟ ਘੁਟ ਕੇ ਚੂਸ ਰਹੇ ਹਾਂ — ਪਿਆਲਾ ਸਾਨੂੰ ਭੁਲ ਚੁੱਕਾ ਹੈ — ਤੇ ਉਹ ਮੋਮਬੱਤੀ ਦਾ ਦੋ ਕੁ ਪੋਟੇ ਕਦ ਦਾ ਟੋਟਾ ਸਾਰਾ ਬਲ਼ ਕੇ ਬੁਝ ਗਿਆ ਹੈ!

ਸਾਡੀਆਂ ਦੋਹਾਂ ਦੀਆਂ ਅੱਖੀਆਂ ਨੇ, ਹਨੇਰੇ 'ਚ ਇਕ ਦੂਜੇ ਦੀਆਂ ਅੱਖੀਆਂ ਝਾਕ ਕੇ ਪਿਆਲਾ ਪੀਣ ਦੀ ਸਲਾਹ ਕੀਤੀ ਹੈ — ਅਸਾਂ ਦੋਵਾਂ ਨੇ ਆਪਣਾ ਇਕ ਇਕ ਹੱਥ ਪਿਆਲੇ ਤਕ ਖੜ ਕੇ, ਇਸ ਨੂੰ ਆਪਣੇ ਦੋਹਾਂ ਹੱਥਾਂ ਨਾਲ ਚੁੱਕ ਲਿਆ ਹੈ — ਤੇ ਹਸ ਰਹੇ ਹਾਂ, ਖਿੜੀਆਂ ਗੁਲਦੋਦੀਆਂ ਦੀਆਂ ਕਿਆਰੀਆਂ ਵਾਂਗ!

ਮੈਂ ਆਪਣੀ ਸਾਥਣ ਦੇ ਪਿਆਲੇ ਨਾਲ ਲਗੇ ਹੱਥ ਨੂੰ ਚੁੰਮਿਆ ਹੈ — ਤੇ ਉਸ ਆਪਣਾ ਇਹ ਹੱਥ ਪਿਆਲੇ ਤੋਂ ਲਾਹ ਦਿੱਤਾ ਹੈ — ਮੈਂ ਪਿਆਲਾ ਉਹਦੇ ਬੁਲ੍ਹਾਂ ਨੂੰ ਲਾ ਦਿੱਤਾ ਹੈ — ਉਸ ਅੱਧਾ ਪਿਆਲਾ ਪੀ ਕੇ, ਆਪਣਾ ਪਿਆਲੇ ਤੋਂ ਲਾਹਿਆ ਹੱਥ, ਫਿਰ ਪਿਆਲੇ ਨਾਲ ਜੋੜ ਦਿੱਤਾ ਹੈ — ਤੇ ਮੇਰੇ ਪਿਆਲੇ ਨਾਲ ਚਿਪਟੇ ਹੱਥ ਨੂੰ ਚੁੰਮਿਆ ਹੈ — ਮੈਂ ਆਪਣਾ ਹੱਥ, ਪਿਆਲੇ ਦੇ ਜਿਸਮ ਤੋਂ ਤੋੜ ਲਿਆ ਹੈ — ਤੇ ਉਸ ਮੈਨੂੰ ਆਪਣੇ ਹੱਥ ਨਾਲ ਬਾਕੀ ਦਾ ਅੱਧਾ ਪਿਆਲਾ ਪਿਆ ਦਿੱਤਾ ਹੈ!

ਮੇਰੀ ਪ੍ਰੇਮਕਾ ਨੇ ਆਪਣੇ ਹੱਥ ਵਿਚ ਫੜੇ ਖਾਲੀ ਪਿਆਲੇ ਨੂੰ 'ਊਈ!!' — ਜ਼ੋਰਾਂ ਦੀ ਕਹਿ ਕੇ ਹਵਾ 'ਚ ਉਛਾਲ ਦਿੱਤਾ ਹੈ; ਆਪਣੀਆਂ ਨਸਾਂ 'ਚ ਖ਼ੁਸ਼ੀ ਦੀਆਂ ਕੰਬਣੀਆਂ ਛੱਡ, — ਤੇ ਪਿਆਲਾ ਭੋਂ ਤੇ ਵੱਜ ਕੇ ਟੁਟ ਗਿਆ ਹੈ, ਕਿੰਕਰੀ ਕਿੰਕਰੀ!

ਨਿਮਾਣੀ ਕੁੱਲੀ ਦੇ ਛੱਪਰ ਹੇਠ, ਇਕ ਪੁਰਾਣੀ ਹੰਢੀ ਕੁਰਸੀ ਤੇ ਲੇਟੇ ਬੈਠੇ ਪਏ, ਅਸੀਂ ਦੋਵੇਂ ਇਕ ਦੂਜੇ ਨੂੰ ਘੁੱਟ ਕੇ ਚੁੰਮ ਰਹੇ ਹਾਂ — ਤੇ ਹਸ ਰਹੇ ਹਾਂ, ਜ਼ੋਰਾਂ ਜ਼ੋਰਾਂ ਦੀ ਚੀਕਾਂ ਮਾਰ, ਜਾਂਗਲੀ!



# ਮੁੱਕੇਬਾਜ਼

ਬੱਦਲਾਂ ਦੇ ਦੇਸ਼ ਦਾ ਸਭ ਤੋਂ ਤਕੜਾ ਮੁੱਕੇਬਾਜ਼, ਸੂਰਜ ਨੂੰ ਬੁਰੀ ਤਰ੍ਹਾਂ ਢਾਹੀ ਬੈਠਾ ਸੀ, ਮੁੱਕੇਬਾਜ਼ੀ ਦੇ ਮੁਕਾਬਲੇ 'ਚ।

ਪਤਾ ਨਾ ਲਗਿਆ ਕਿ ਹਵਾ ਨੂੰ ਕੀ ਕਚੀਚੀ ਜਿਹੀ ਬੈਠੀ ਬੈਠੀ ਨੂੰ ਆਈ ਕਿ ਆਪਣੇ ਕੁੜਤੇ ਦੀਆਂ ਬਾਹਵਾਂ ਉਪਰ ਨੂੰ ਟੁੰਗ ਕੇ, ਇਕ ਦਮ ਇਸ ਮੁੱਕੇਬਾਜ਼ ਦੇ ਆ ਦੁਆਲੇ ਹੋਈ! — ਤੇ ਟਕਾ ਟਕਾ ਕੇ ਘਸੁੰਨ ਮਾਰ ਕੇ, ਇਸਨੂੰ ਐਸਾ ਪਿਛੇ ਨੂੰ ਧਕਿਆ ਕਿ ਇਹ ਬੇਹੋਸ਼ ਹੋ ਕੇ, ਖੇਡ ਦੇ ਪਿੜ ਦੇ ਦੁਆਲੇ ਲੱਗੇ ਰੱਸੇ ਤੋਂ, ਬਾਹਰ ਜਾ ਡਿਗਿਆ!

○

## ਬੁਤ

ਕਈ ਦਿਨ ਡੂੰਘੀ ਡੂੰਘੀ ਕਲਪਨਾ ਕਰਨ ਤੋਂ ਬਾਅਦ, ਜਦ ਅੱਜ ਬੁਤਘਾੜਾ ਆਪਣੇ ਸੂਰਤ-ਸਰੀਰ ਦਾ ਬੁਤ ਤਰਾਸ਼ਣ ਲੱਗਾ, ਤਾਂ ਉਹ ਪੱਥਰ ਦੇ ਸਿਰ ਉਪਰ ਇਕ ਛੈਣੀ ਦਾ ਤਿੱਖਾ ਮੂੰਹ ਰਖ, ਇਕ ਜ਼ੋਰਦਾਰ ਸੱਟ ਮਾਰ ਕੇ ਰੁਕ ਗਿਆ! ... ...! ... ...! ... ...! ਤੇ ਕਹਿਣ ਲਗਾ ਬੁਤ ਸੰਪੂਰਨ ਹੋ ਗਿਆ ਹੈ!



# ਫੁਲੇਰਾ

ਸਵੈ-ਕਥਾ ਇਕ ਜੀਵਨ ਕਾਲ ਦੀ, ਅੱਜ ਫਿਰ ਮੇਰੇ ਕੋਲ, ਵੇਲ ਬਣ ਵਧ ਆਈ ਹੈ, ਕੁਝ ਵਰ੍ਹਿਆਂ 'ਚੋਂ ਪਲਮ :— ਕਿਸੇ ਪੂਰਬਲੇ ਜਨਮ ਵਿਚ ਮੈਂ ਫੁੱਲਾਂ ਦੇ ਹਾਰ ਗੁੰਦਕੇ ਵੇਚਣ ਵਾਲਾ ਫੁਲੇਰਾ ਸਾਂ! — ਤੇ ਉਸ ਕਾਲ 'ਚ ਇਕ ਹੁਸੀਨਾ ਵੀ ਸੀ — ਚੰਨ ਟੁਕੜੀ — ਜਿਸ ਬਿਨ ਮੇਰਾ ਜੀਵਨ-ਪਟ ਇਸ ਜਨਮ 'ਚ ਰੁਖਾ ਤੇ ਸੁੰਵਾ! — ਇਕ ਬੱਘੀ ਤੇ ਬੈਠ ਰੋਜ਼ ਸ਼ਾਮ ਨੂੰ ਉਹ ਹੁਸੀਨਾ ਫੁੱਲਾਂ ਦੇ ਬਣੇ ਗਜ਼ਰੇ ਤੇ ਮਾਲਾ ਲੈਣ ਫੁਲੇਰੇ ਕੋਲ ਆਉਂਦੀ ਸੀ — ਵਗਦੇ ਨਿਰਮਲ ਨੀਰ ਤੇ ਕੰਬਦੀ ਖੜੀ, ਰਵੀ-ਰਿਸ਼ਮ ਵਾਂਗ ਹਸਦੀ ਹੁੰਦੀ ਸੀ ਫੁਲੇਰੇ ਨੂੰ ਮਿਲ ਕੇ — ਤੇ ਨੈਣ ਆਪਣੇ ਮੋਟੇ ਕਾਲੇ ਫੁਲੇਰੇ ਦੇ ਨੈਣਾਂ 'ਚ ਘੋਲ ਦੇਂਦੀ ਹੁੰਦੀ ਸੀ; ਜਿਵੇਂ ਦੋ ਭਿੰਨ ਭਿੰਨ ਮਦਰਾ ਰਲਾ ਦਿੱਤੀਆਂ ਹੋਣ ਕਿਸੇ ਇਕ ਪਿਆਲੇ! — ਹੁਸੀਨਾ ਨੂੰ ਫੁਲੇਰੇ ਤੇ ਉਸ ਦੀ ਪੁਸ਼ਪ-ਕਲਾ ਨਾਲ ਘਣਾ ਨੇਹੁੰ ਸੀ। — ਹਵੇਲੀਆਂ ਵਾਲੇ ਵੱਡੇ ਸੇਠ ਦੀ ਉਹ ਇਕਲੌਤੀ ਕੁੜੀ ਸੀ! — ਜਦ ਹੁਸੀਨਾ ਆਪਣੇ ਪਿਆਰੇ ਦੇ ਗੁੰਦੇ ਗਜ਼ਰੇ ਵੀਣੀ ਆਪਣੀ ਚੜ੍ਹਾਉਣ ਲਗਦੀ ਸੀ — ਤੇ ਲੜੀਆਂ ਆਪਣੇ ਕਾਲੇ ਕੇਸਾਂ ਦੇ ਜੂੜੇ ਵਿਚ ਪਰੋਣ, ਤਾਂ ਕੋਲ ਉਹਦੇ ਖੜਾ ਫੁਲੇਰਾ ਉਹਨੂੰ ਤਕਦਾ; ਖੁਸ਼ੀ ਵਿਚ ਨੈਣ ਆਪਣੇ ਹੰਝੂਆਂ ਨਾਲ ਭਰ ਲੈਂਦਾ — ਤੇ ਹੁਸੀਨਾ ਉਹਨੂੰ ਕਹਿੰਦੀ, "ਤੂੰ ਇੰਝ ਨਾ ਕਰਿਆ ਕਰ!" — ਤੇ ਫਿਰ ਆਪਣੀਆਂ ਅੱਖਾਂ ਵੀ ਆਂਸੂਆਂ ਨਾਲ ਸੇਜਲ ਕਰ ਲੈਂਦੀ ਸੀ : — ਫੁਲੇਰਾ ਆਪਣੀ ਕਲਪਨਾ ਵਿਚ ਆਪਣੀ ਪ੍ਰੀਤਮਾ ਲਈ ਕਈ ਅਦਭੁਤ ਰੰਗ ਡੋਲ੍ਹ ਲੈਂਦਾ : ਇੰਦਰ-ਧਨੁਸ਼ ਨੂੰ ਸੁੰਗੇੜਕੇ ਉਹਦਾ ਇਕ ਦਰਵਾਜ਼ਾ ਬਣਾ ਲੈਂਦਾ — ਇਕ ਗੁਟ-ਗੇਂਦਿਆਂ ਦੀ ਬੱਘੀ — ਗੁਲਾਬਾਂ ਦਾ ਘੋੜਾ; ਜਿਸ ਦੀਆਂ ਵਾਗਾਂ ਤੇ ਸਾਜ਼ ਕਲੀਆਂ ਦੇ ਬਣੇ ਹੋਣ; ਖੁਰ ਚਾਂਦੀ-ਟੱਪਾ ਦੇ; ਤੇ ਕਲਗੀ ਕੰਵਲ ਦੀ — ਇਕ ਨਕਟੇਸ਼ਵਰਾਂ ਦੀ ਕੇਸਰੀ ਪੱਗ ਬੰਨ੍ਹੀ ਡੇਲ੍ਹੀਆਂ ਦਾ ਬਣਿਆ ਕੋਚਵਾਨ, ਜਿਹਦੇ ਹੱਥ 'ਚ ਸਵੀਟ-ਪੀਸਾਂ ਦਾ ਪਰੋਇਆ ਛਾਂਟਾ

ਹੋਵੇ — ਤੇ ਫਿਰ ਉਸ ਬੱਘੀ 'ਚ ਹੁਸੀਨਾ ਨੰਦਨ-ਦੇਵੀ ਬਣੀ ਬੈਠੀ ਮੁਸਕਾਣਾਂ ਵੰਡਦੀ ਇੰਦ੍ਰ-ਧਨੁਸ਼ ਦੇ ਬਣੇ ਦਰਵਾਜ਼ੇ ਹੇਠੋਂ ਲੰਘਦੀ ਉਸ ਵੱਲ ਆ ਰਹੀ ਹੋਵੇ! — ਤੇ ਉਹਦੀ ਖਿਚ : ਉਹਦੇ ਕੰਨਾਂ 'ਚ ਘੋੜੇ ਦੀ ਟਾਪ ਤੇ ਉਸ ਦੇ ਗਲ 'ਚ ਲਟਕਦੀਆਂ ਟਲੀਆਂ ਦੀ 'ਟਨ' 'ਟਨ' 'ਟਮ' 'ਟਮ' ਖਚਾ-ਖਚ ਭਰੇ ਬਜ਼ਾਰ ਦੇ ਗੂੰਜਦੇ ਸ਼ੋਰ 'ਚ ਵੀ ਕਿਤਿਓਂ ਦੂਰੋਂ ਆ ਪੈਂਦੀ ਹੁੰਦੀ ਸੀ! — ਉਸ ਜਣੇ ਦਾ ਅੰਤਰੀਵ ਉਹਨੂੰ ਇਹ ਕਹਿੰਦਾ ਹੈ ਕਿ ਉਹ ਹੁਸੀਨਾ ਇਸ ਸਮੇਂ ਵੀ ਸੰਸਾਰ ਵਿਚ ਹੈ; ਤੇ ਉਸਨੇ ਉਹਦੇ ਜਨਮ ਦੇ ਨਾਲ ਹੀ ਜਨਮ ਲਿਆ ਹੈ! — ਉਹ ਕਈ ਕਈ ਸ਼ਹਿਰ ਗਾਹੁੰਦਾ ਹੈ ਅਟੁੱਟ ਸਫਰ ਕਰਦਾ — ਉਹਨਾਂ ਨਿੱਕੀਆਂ ਨਿੱਕੀਆਂ ਗਲੀਆਂ ਵਿਚ ਜਾਂਦਾ ਹੈ, ਜਿਨ੍ਹਾਂ ਵਿਚ ਕਦੀ ਧੁੱਪ ਵੀ ਨਹੀਂ ਝਰਦੀ — ਦੂਰ ਵਸਦੇ ਪਹਾੜੀ ਪਿੰਡਾਂ ਕੋਲ ਚਲਾ ਜਾਂਦਾ ਹੈ — ਕੋਰੇ ਨਾਲ ਠਰੀਆਂ ਰਾਤਾਂ, ਤੇ ਬਦਲਾਂ ਨਾਲ ਕੱਜੀਆਂ ਪ੍ਰਭਾਤਾਂ ਵਿਚ ਵੀ ਤੁਰਦਾ ਰਹਿੰਦਾ ਹੈ — ਕਈ ਕਈ ਮੰਜ਼ਲੇ ਉੱਚੇ ਮਕਾਨਾਂ ਦੀਆਂ ਬਾਰੀਆਂ ਲਾਗੋਂ ਦੀ ਵੀ ਲੰਘਦਾ ਹੈ, ਇਕੱਲੇ ਪੰਛੀ ਵਾਂਗ ਖੰਭ ਮਾਰਦਾ 'ਖੜੱਪ' 'ਖੜੱਪ'!



# ਸੁਸਨ

ਕੁਮਾਰੀ ਸੁਸਨ ਐਚ. ਪ੍ਰਾਂਤ ਦੇ ਵਿਸ਼ਵ-ਵਿਦਿਆਲੇ ਵਿਚ ਇਕ ਜਗਤ ਪ੍ਰਸਿੱਧ ਪ੍ਰੋਫੈਸਰ ਸੀ। ਉਹ ਮਨੋਵਿਗਿਆਨ ਬਾਰੇ ਉੱਚ ਪਾਏ ਦਾ ਬੋਧ ਰੱਖਦੀ ਸੀ, ਤੇ ਉਸ ਨੇ ਭਿੰਨ-ਭਿੰਨ ਮਨੋਵਿਗਿਆਨਕ ਵਿਸ਼ਿਆਂ ਉਪਰ ਬਹੁਤ ਕੁਝ ਉਚੇਰੀ ਭਾਂਤ ਦਾ ਲਿਖਿਆ ਸੀ : ਤੇ ਇਸੇ ਤਰ੍ਹਾਂ ਉਸ ਕੋਲ ਸਮਾਜ, ਕੁਦਰਤ ਤੇ ਆਤਮਾ ਬਾਰੇ ਵਿਸ਼ੇਸ਼ ਪ੍ਰਕਾਰ ਦਾ ਆਪਣਾ ਘੜਿਆ ਫਲਸਫਾ ਸੀ :— ਜਿਸ ਉੱਤੇ ਅੰਤਰ-ਰਾਸ਼ਟਰੀ ਪ੍ਰਸਿੱਧੀ ਦੀਆਂ ਸੁੰਦਰ ਪੁਸਤਕਾਂ ਵੀ ਰਚ ਚੁੱਕੀ ਸੀ। ਉਹ ਪ੍ਰਭਾਵਸ਼ੀਲ ਸ਼ਖ਼ਸੀਅਤ ਵਾਲੀ ਤੀਹ ਕੁ ਵਰ੍ਹੇ ਦੀ ਖਿਚ-ਪਾਊ ਨਖਸ਼ਾਂ ਵਾਲੀ ਔਰਤ ਸੀ। ਘਟ ਵਧ ਹੀ ਇਸ ਉਮਰ ਦੀ ਏਡੀ ਬੁਧੀਵੇਤਾ ਔਰਤ ਮਿਲਦੀ ਹੈ। ਉਹ ਬਹੁਤ ਨਿੱਘੀ ਕਿਸਮ ਦੀ ਭਾਈਚਾਰਕ ਸੀ। ਕਈਆਂ ਮਨੁੱਖਾਂ ਦੇ ਜੀਵਨ ਲਈ ਉਹ ਪੱਥ ਦਸਣ ਵਾਲਾ ਚਾਨਣ-ਮੁਨਾਰਾ ਸੀ। ਉਸ ਦੇ ਜਾਣੂ- ਪਛਾਣੂਆਂ, ਸੁਹਿਰਦ ਮਿੱਤਰਾਂ ਤੇ ਪ੍ਰਸੰਸਕਾਂ ਦਾ ਝੁਰਮਟ ਉਸ ਦੁਆਲੇ ਸਦਾ ਜੁੜਿਆ ਰਹਿੰਦਾ ਸੀ। — ਏਦਾਂ ਦੇ ਇਕੱਠਾਂ ਦੇ ਵਿਚਕਾਰ ਬੈਠੀ ਉਹ ਲੋਕਾਂ ਨੂੰ ਆਪਣੇ ਮਨੋਹਰ ਬਚਨਾਂ ਨਾਲ ਨਿਹਾਲ ਕਰਦੀ; ਸਦਾ ਇਕ ਪੈਗ਼ੰਬਰ ਲਗਦੀ ਹੁੰਦੀ ਸੀ।

ਰੇਲਵੇ ਸਟੇਸ਼ਨ ਦੇ ਪਲੇਟਫਾਰਮ ਨੰਬਰ ਪੰਜ ਉੱਤੇ ਆਪਣੇ ਮਾਪਿਆਂ ਨਾਲ ਖੜੀ ਕੁਮਾਰੀ ਸੁਸਨ ਐਚ. ਨੂੰ ਇਕ ਅਧਖੜ ਉਮਰ ਦੇ ਭਾਰੇ ਸਰੀਰ ਦੇ ਭੱਦਰ ਪੁਰਸ਼ ਨੇ ਪੁਛਿਆ : "ਕੁਮਾਰੀ ਜੀ, ਹੁਣ ਕਦੀ ਤੁਹਾਨੂੰ ਵਿਸ਼ਵ-ਵਿਦਿਆਲੇ ਵਿਚ ਵੇਖਿਆ ਨਹੀਂ; ਕੀ ਤੁਸੀਂ ਆਪਣੀ ਨੌਕਰੀ ਤੋਂ ਛੁੱਟੀ ਲੈ ਰਖੀ ਹੈ ਜਾਂ ਛੱਡ ਦਿੱਤੀ ਹੈ?" — ਜਮਾਂਦਰੂ ਗੰਭੀਰਤਾ ਵਿਚ ਉਹ ਬੋਲੀ : "ਮੇਰੇ ਪਿਆਰੇ ਮਿੱਤਰ, ਨੌਕਰੀ ਦੀ ਗੱਲ ਪਰਾਂ ਛੱਡੋ! ਮੈਂ — ਮੈਂ ਆਪਣੇ ਦੇਸ਼ 'ਚ ਚਲ ਰਹੀ ਦੈਵੀ ਅਧਿਕਾਰਾਂ ਉੱਤੇ ਆਧਾਰਿਤ; ਬਾਦਸ਼ਾਹਤ ਦੇ ਦਿਮਾਗ ਦਾ ਸਫਲ ਰਾਜਨੀਤਿਕ ਅਤੇ ਮਨੋਵਿਗਿਆਨਕ ਵਿਸ਼ਲੇਸ਼ਣ ਮੁਕਾ ਲਿਆ ਹੈ... ... ... ਇਸ ਦੀਆਂ ਸਾਰੀਆਂ

ਹੱਦਾਂ ਨੂੰ ਟੋਹ ਕੇ ਇਹਦਾ ਸਾਰਾ ਢਕਵੰਜ ਭਾਂਪ ਲਿਆ ਹੈ! — ਮੈਂ ਛੇਤੀ ਹੀ ਆਪਣੀ ਕਲਪਨਾ ਦਾ ਇਕ ਰਾਜ ਇਸ ਦੀ ਥਾਂ ਉੱਤੇ ਸਥਾਪਤ ਕਰਨ ਦਾ ਯਤਨ ਕਰ ਰਹੀ ਹਾਂ, — ਕੀ ਤੁਸੀਂ ਮੈਨੂੰ ਇਸ ਕਾਰਜ਼ ਵਿਚ ਸਹਿਯੋਗ ਦੇਵੋਗੇ?" — ਕੁਮਾਰੀ ਸੁਸਨ ਐਚ. ਦੀਆਂ ਅੱਖਾਂ ਵਿਚ ਲੰਬੀ ਸੋਚ ਤੇ ਚਾਨਣ ਲਟਕ ਰਿਹਾ ਸੀ। — ਉਸ ਆਦਮੀ ਨੇ ਝਟ ਹੀ ਉਤਸ਼ਾਹ-ਜਨਕ ਸਵਰ ਵਿਚ ਉਸ ਨਾਲ ਜ਼ੋਰਾਂ ਦੀ ਹੱਥ ਮਿਲਾਉਂਦਿਆਂ ਕਿਹਾ, "ਕਿਉਂ ਨਹੀਂ ਕੁਮਾਰੀ! — ਕਿਉਂ ਨਹੀਂ! ਮੈਂ ਤੁਹਾਡੇ ਨਾਲ ਹਰ ਤਰ੍ਹਾਂ ਦੇ ਸਾਥ ਲਈ ਵਚਨ ਕਰਦਾ ਹਾਂ।" — ਜਦ ਉਹ ਆਪਸ ਵਿਚ ਵਾਰਤਾਲਾਪ ਕਰ ਰਹੇ ਸਨ ਤਾਂ ਕੁਮਾਰੀ ਸੁਸਨ ਐਚ. ਦੇ ਮਾਪੇ ਮੋਟੇ ਆਦਮੀ ਵਲ ਘ੍ਰਿਣਾ-ਭਰਪੂਰ ਘੂਰੀ ਵਟ ਕੇ ਵੇਖਦੇ ਰਹੇ ਸਨ! — ਉਹਨਾਂ ਇਤਿਹਾਸਕ ਖੰਡਰਾਂ ਨੂੰ ਵੇਖਣ ਦਾ ਬਹਾਨਾ ਲਾ ਕੇ ਆਪਣੇ ਨਾਲ ਸੈਰ ਕਰਨ ਲਈ ਕੁਮਾਰੀ ਸੁਸਨ ਐਚ. ਨੂੰ, ਉਹਦੇ ਸਟੱਡੀ ਰੂਮ ਵਿਚੋਂ ਬਦੋ ਬਦੀ ਉਠਾ ਕੇ ਅੱਜ ਲੈ ਆਂਦਾ ਸੀ। ਛੇਤੀ ਹੀ ਸਥਾਨਿਕ ਗੱਡੀ ਪਲੇਟ ਫਾਰਮ ਉਪਰ ਆ ਪਹੁੰਚੀ। ਉਹਦੇ ਘੱਟ ਪੜ੍ਹੇ ਤੇ ਕਟੜ ਧਾਰਮਿਕ ਬਿਰਤੀ ਵਾਲੇ ਮਾਪੇ ਉਹਨੂੰ ਇਸ ਗੱਡੀ ਰਾਹੀਂ ਇਤਿਹਾਸਕ ਖੰਡਰਾਂ ਦੀ ਥਾਂ ਮਾਨਸਿਕ ਰੋਗਾਂ ਦੇ ਹਸਪਤਾਲ ਲਿਜਾ ਰਹੇ ਸਨ; ਜੋ ਇਹ ਸਮਝ ਰਹੇ ਸਨ ਕਿ ਉਹਨਾਂ ਦੀ ਲੜਕੀ ਪਾਗ਼ਲ ਹੋ ਗਈ ਹੈ ਜੋ ਦੈਵੀ ਅਧਿਕਾਰਾਂ ਉੱਤੇ ਆਧਾਰਿਤ ਬਾਦਸ਼ਾਹਤ ਵਿਰੁੱਧ ਉਘੜ ਦੁਘੜੀਆਂ ਗੱਲਾਂ ਕਰਨ ਲੱਗ ਪਈ ਹੈ!

ਬੁੱਢਾ ਜੋੜਾ ਚੰਗੇ ਕਮਾਏ ਸਰੀਰਾਂ ਵਾਲਾ ਸੀ; ਜਿਨ੍ਹਾਂ ਮਨ ਵਿਚ ਇਹ ਵੀ ਠਾਣੀ ਹੋਈ ਸੀ ਕਿ ਜੇ ਸਾਡੀ ਪ੍ਰੋਫੈਸਰ ਕੁੜੀ ਨੇ ਮਾਨਸਿਕ ਰੋਗਾਂ ਦੇ ਹਸਪਤਾਲ ਪਹੁੰਚਣ ਉੱਤੇ; ਹਸਪਤਾਲ ਅੰਦਰ ਜਾਣੋਂ ਨਾਂਹ ਨੁਕਰ ਕੀਤੀ; ਤਾਂ ਇਹਨੂੰ ਮਜ਼ਬੂਤੀ ਨਾਲ ਪਕੜ ਕੇ ਵੀ ਹਸਪਤਾਲ ਅੰਦਰ ਲੈ ਜਾਣਗੇ!



# ਘਰ-ਪਹਿਰਾਵਾ

ਪਹਾੜੀ ਦੀ ਢਲਾਨ ਤੇ ਇਕਾਂਤ ਵਿਚ ਇਕ ਚਿੱਟਾ ਘਰ ਹੈ, ਇਕੱਲਾ ਖੜਾ। — ਇਸ ਦੀ ਪਿਠ ਵਲ ਚੀਲਾਂ ਦੇ ਪੁਰਾਣੇ, ਉੱਚੇ ਰੁੱਖ ਖੜੇ ਸਦਾ ਗਾਉਂਦੇ ਰਹਿੰਦੇ ਹਨ ਝੂਮ! — ਇਸ ਨਿੱਕੇ ਜੇਹੇ ਘਰ ਦੀ ਵਾਸਣ, ਸੁਨੱਖੀ ਇਕ ਪੰਜੀ ਕੁ ਵਰ੍ਹੇ ਦੀ ਮੁਟਿਆਰ ਹੈ — ਜੋ ਸੰਗੀਤਕਾਰ ਤੋਂ ਇਲਾਵਾ, ਸੰਗੀਤ ਦੀ ਸਮਾਲੋਚਕ ਵੀ ਹੈ। — ਉਹ ਇਕੱਲੀ ਹੀ ਇਸ ਘਰ ਵਿਚ ਰਹਿੰਦੀ ਹੈ। — ਉਹਦੇ ਵਾਲ ਕਾਲੇ, ਸੰਘਣੇ, ਤੇ ਉਹਦੇ ਗੋਡਿਆਂ ਨੂੰ ਚੁੰਮਦੇ ਹਨ। — ਉਹ ਆਪਣੇ ਇਸ ਘਰ ਵਿਚ ਜਿੰਨਾ ਸਮਾਂ ਰਹਿੰਦੀ ਹੈ; ਕੋਈ ਬਸਤਰ ਨਹੀਂ ਪਹਿਨਦੀ। — ਬਿਲਕੁਲ ਅਲਫ਼ ਨੰਗੀ ਰਹਿੰਦੀ ਹੈ, ਫੁੱਲਾਂ ਵਾਂਗ। — ਜਦ ਮੈਂ ਉਹਨੂੰ ਕਦੀ ਕਦੀ ਮਿਲਣ ਜਾਂਦਾ ਹਾਂ; ਤਾਂ ਉਹ ਆਪਣੇ ਲੰਬੇ ਵਾਲਾਂ ਨਾਲ, ਆਪਣੇ ਨੰਗੇ ਸਰੀਰ ਨੂੰ ਕਿਤਿਓਂ ਕੱਜੀ, ਕਿਤਿਓਂ ਅਣਕੱਜੀ ਮੇਰੇ ਸਾਹਮਣੇ ਕੁਸ਼ਨ ਤੇ ਬੈਠੀ, ਆਪਣੀ ਬੈਠਕ ਵਿਚ ਢੇਰ ਚਿਰ ਮੇਰੇ ਨਾਲ ਗੱਲਾਂ ਕਰਦੀ ਰਹਿੰਦੀ ਹੈ। — ਅਸੀਂ ਗੱਲਾਂ ਕਰਦੇ ਕਰਦੇ ਜ਼ੋਰਾਂ ਜ਼ੋਰਾਂ ਦੀ ਵਿਚ ਵਿਚ ਹੱਸ ਵੀ ਪੈਂਦੇ ਹਾਂ; — ਪਰ ਨਾ ਕਦੀ ਉਹ ਇਹ ਮਹਿਸੂਸ ਕਰ ਰਹੀ ਹੁੰਦੀ ਹੈ ਕਿ ਮੈਂ ਕੋਈ ਨੰਗੀ ਬੈਠੀ ਹਾਂ — ਤੇ ਨਾ, ਕਦੀ ਮੈਨੂੰ ਕੋਈ ਅਜਿਹਾ ਮਹਿਸੂਸ ਕਰਨ ਦੀ ਖੁਲ੍ਹ ਦਿੰਦੀ ਹੈ। ਮੈਂ ਅੱਜ ਦੇ ਦਿਨ ਤਕ, ਇਹੋ ਸਮਝਦਾ ਹਾਂ ਇਹ ਕੋਈ ਅਪੱਛਰਾ ਹੈ।



# ਅਜਨਬੀ

ਦੋ ਸਾਲ ਪਹਿਲਾਂ ਇਕ ਵਚਿੱਤਰ ਮਨੁੱਖ ਵਸਦਾ ਸੀ; ਜਿਸ ਦੀ ਨਿੱਕੀ ਦਾਹੜੀ ਤੇ ਗਿਠ ਕੁ ਭਰ ਲੰਬੇ ਸਿਰ ਦੇ ਕੇਸ ਆਪਣੇ 'ਚ ਧੌਲਿਆਂ ਦੀਆਂ ਲਕੀਰਾਂ ਸਾਂਭੀ ਸਦਾ ਖੁਲ੍ਹੇ ਰਹਿੰਦੇ ਸਨ; ਕੋਟ ਪਤਲੂਨ ਪਹਿਨਦਾ ਸੀ; ਟਾਈ ਵੀ ਲਾਉਂਦਾ ਸੀ ਪਰ 'ਨਾਟ' ਸਦਾ ਢਿਲੀ ਤੇ ਹੇਠ ਗਲੇ 'ਚ ਲਟਕਦੀ! ਕਮੀਜ਼ ਦਾ ਉਪਰਲਾ ਬਟਨ ਵੀ ਉਹਦਾ ਖੁਲ੍ਹਾ ਹੁੰਦਾ ਸੀ! — 'ਡੈਫ਼ ਚੌਂਕ' ਦੇ ਮੱਧ ਵਿਚ ਬਣੇ ਖੁਲ੍ਹੇ ਥੜੇ ਉੱਤੇ ਖੜ ਕੇ, ਸੁੰਦਰ ਨੀਲੇ ਅਕਾਸ਼ ਵਲ ਨੂੰ ਗੋਲੀ ਚਲਾਉਂਦਾ ਹੁੰਦਾ ਸੀ; ਇਸ ਚੌਂਕ ਵਿਚ ਬੱਸਾਂ, ਟਰਾਮਾਂ, ਕਾਰਾਂ, ਬੰਦਿਆਂ ਦੀ ਭੀੜ ਨਿਰੰਤਰ ਲੱਖਾਂ ਵਿਚ ਵਹਿੰਦੀ ਰਹਿੰਦੀ ਹੈ; ਹਫਤੇ ਵਿਚ ਇਕ ਦੋ ਵਾਰ ਇਥੇ ਆ ਕੇ ਉਹ ਇਦਾਂ ਜ਼ਰੂਰ ਬੰਦੂਕ ਨਾਲ ਫ਼ਾਇਰ ਕਰਦਾ ਸੀ! — ਨਾ ਉਹ ਕੋਈ ਮੱਦ ਪੀਂਦਾ ਸ਼ਰਾਬੀ ਸੀ! ਨਾ ਕੋਈ ਸਿਪਾਹੀ ਉਹਨੂੰ ਪਕੜ ਕੇ ਪਾਗਲ-ਖਾਨੇ ਖੜਦਾ ਸੀ! ਨਾ ਉਹ ਕਿਸੇ ਬੇਵਫ਼ਾ ਨਿਕਲੀ ਔਰਤ ਦੇ ਪਿਆਰ ਦਾ ਸਤਾਇਆ ਸੀ! — ਕੁਝ ਲੋਕ ਤਾਂ ਉਹਨੂੰ ਇਕ ਅਜਿਹਾ ਸ਼ਿਕਾਰੀ ਸਮਝਦੇ ਸਨ; ਜੋ ਸ਼ਾਇਦ 'ਡੈਫ਼ ਚੌਂਕ' ਦੇ ਥੜੇ ਤੋਂ ਫ਼ਾਇਰ ਕਰਕੇ, ਕੋਈ ਸ਼ਗਨ ਪੂਰਾ ਕਰਕੇ; ਆਪਣਾ ਸ਼ਿਕਾਰ ਸ਼ੁਰੂ ਕਰਦਾ ਹੈ! — ਥੇਟਰਾਂ ਵਿਚ ਵੀ ਨਾਟਕ, ਨ੍ਰਿਤ ਤੇ ਫਿਲਮਾਂ ਵੇਖਣ ਜਾਂਦਾ ਸੀ; ਪਰ ਆਮ ਤੌਰ ਤੇ ਕਿਸੇ ਨਾ ਕਿਸੇ ਟੁੰਭਵੇਂ ਸੀਨ ਨੂੰ ਵੇਖ ਕੇ ਵਿਚੋਂ ਹੀ ਉਠ ਕੇ ਬਾਹਰ ਆ ਜਾਂਦਾ ਸੀ; ਤੇ ਬਾਹਰ ਆ ਕੇ ਕਿਸੇ ਕੰਧ ਨਾਲ ਲਗ ਕੇ ਖੜਾ ਕਈ ਘੰਟੇ ਇਕੱਲਾ ਰੋਂਦਾ ਰਹਿੰਦਾ ਸੀ! ਆਪਣੀ ਅਜਿਹੀ ਅਵਸਥਾ ਦੇ ਤਿੰਨਾਂ ਸਾਲਾਂ ਵਿਚ ਇਹਨੇ ਕੁਝ ਹੀ ਪੂਰੇ ਨਾਟਕ, ਨ੍ਰਿਤ ਤੇ ਫ਼ਿਲਮਾਂ ਵੇਖੇ ਸਨ; ਪਰ ਉਹ ਹਰੇਕ ਨਵੇਂ ਆਏ ਨਾਟਕ, ਨ੍ਰਿਤ ਤੇ ਫ਼ਿਲਮ ਨੂੰ ਵੇਖਣ ਜ਼ਰੂਰ ਜਾਂਦਾ ਹੁੰਦਾ ਸੀ! — ਉਸ ਦੀਆਂ ਸੂਝ-ਸ਼ਕਤੀਆਂ ਪੂਰੀ ਤਰ੍ਹਾਂ ਕਾਇਮ ਸਨ; ਸਿਰਫ਼ ਜਜ਼ਬਾਤ ਵਿਚ ਆ ਕੇ ਰੱਬ ਵਿਰੁੱਧ ਰੋਸ ਪਰਗਟ ਕਰਨ ਲਈ; ਨਿਰਮਲ ਅਕਾਸ਼ ਵਲ ਗੋਲੀ ਚਲਾਉਂਦਾ ਸੀ।

ਉਹਦੇ ਜਾਣੂ ਪਛਾਣੂ ਦਸਦੇ ਸਨ; "ਉਹਦੇ ਵਿਚ ਇਕ ਉੱਚੇ ਅਦਾਕਾਰ ਬਣਨ ਦੀ ਯੋਗਤਾ ਹੈ। — ਪੂਰਬੀ ਤੇ ਪੱਛਮੀ ਮੰਚ-ਕਲਾ ਬਾਰੇ ਉਸ ਦਾ ਵਿਸ਼ੇਸ਼ ਅਧਿਐਨ ਹੈ। — ਪਰ ਜਿਸ ਕਿਸੇ ਵੀ ਕੌਮੀ ਫਿਲਮੀ ਜਾਂ ਨਾਟਕੀ ਸੰਸਥਾ ਜਾਂ ਕੰਪਨੀ ਕੋਲ ਗਿਆ ਉਨ੍ਹਾਂ ਆਪਣੀ ਸਮਝ ਤੋਂ ਉੱਚੇ ਇਹਦੇ ਗੁਣਾਂ ਨੂੰ ਨਹੀਂ ਪਛਾਤਾ! — ਖੁਸ਼ਾਮਦ ਕਿਸੇ ਦੀ ਕਰਕੇ ਇਹ ਖੁਸ਼ ਨਹੀਂ ਹੈ! — ਜੇ ਕਿਤੇ ਆਪਣੀ ਥਾਂ ਇਹਨੇ ਬਣਾਈ ਤਾਂ ਘਟ ਨਿਪੁੰਨ ਅਦਾਕਾਰਾਂ ਨੇ ਇਹਦੇ ਵਿਰੁੱਧ ਸਾਜ਼ਸ਼ਾਂ ਕਰਕੇ ਇਹਦੇ ਪੈਰ ਨਾ ਟਿਕਣ ਦਿੱਤੇ। — ਬਿਨਾਂ ਕਿਸੇ ਫੀਸ ਲੈਣ ਤੋਂ ਵੀ ਇਹ ਆਪਣੇ ਆਪ ਨੂੰ ਹਾਜ਼ਰ ਕਰਦਾ ਰਿਹਾ ਹੈ।

— ਪਰ ਹਰੇਕ ਥਾਂ ਤੋਂ ਨਿਰਾਸ਼ਤਾ! — ਸੱਤ ਵਰ੍ਹਿਆਂ ਦੀ ਜਦੋ-ਜ਼ਹਿਦ ਤੋਂ ਬਾਅਦ ਵਾਪਸ ਘਰ ਪਰਤ ਆਇਆ ਹੈ! — ਹਲਕੀਆਂ ਸਟੇਜਾਂ ਉੱਤੇ ਇਹ ਜਾਣਾ ਪਸੰਦ ਨਹੀਂ ਕਰਦਾ। ਹੁਣ ਇਹ ਹਰੇਕ ਤੋਂ ਦੂਰ ਤੇ ਇਕੱਲਾ ਰਹਿ ਕੇ ਆਪਣੀ ਨਿੱਕੀ ਜ਼ਾਇਦਾਦ ਉੱਪਰ ਆਪਣਾ ਬਸੇਰਾ ਕਰ ਰਿਹਾ ਹੈ!"

— ਇਕ ਵਾਰ ਉਹ ਉਦਾਸੀ ਨਾਲ ਨੁਚੜਦਾ ਇਕ ਬੱਸ 'ਚ ਸਫ਼ਰ ਕਰ ਰਿਹਾ ਸੀ ਕਿ ਨਾਲ ਦੀ ਸੀਟ ਉੱਤੇ ਬੈਠੇ ਇਕ ਬਦੇਸ਼ੀ ਬੁਢੜੇ ਨੇ ਉਹਦੇ ਵਿਚਲੀ ਸੁਗੰਧੀ ਨੂੰ ਸੁੰਘ ਲਿਆ, ਤੇ ਉਹ ਉਹਨੂੰ ਜ਼ੋਰੋ ਜ਼ੋਰੀ ਆਂਪਣੇ ਨਾਲ ਵਿਦੇਸ਼ ਲੈ ਗਿਆ। — ਦੋ ਸਾਲ ਦੇ ਅਰਸੇ ਵਿਚ ਹੀ ਇਹ ਅੱਜ ਕਲ੍ਹ ਆਪਣੇ ਨਵੇਂ ਰਖੇ ਨਾਂ ਹੇਠ; ਵਿਸ਼ਵ ਪ੍ਰਸਿੱਧੀ ਦਾ ਅਦਾਕਾਰ ਬਣ ਚੁੱਕਾ ਹੈ!



# ਨੈਣ

ਬਾਹਰ ਇਕਦਮ ਆ ਕੇ; ਜ਼ੋਰਾਂ ਉੱਤੇ ਮੀਂਹ 'ਸ਼ਿਰ' 'ਸ਼ਿਰ' ਕਰਦਾ ਪੈ ਰਿਹਾ ਸੀ। — ਕਿਤਾਬਾਂ ਵਾਲੀ ਲੰਬੀ ਵੱਡੀ ਦੁਕਾਨ ਉੱਤੇ ਇਕ ਨੌਜਵਾਨ ਬੰਦਾ ਆਇਆ। — ਉਸਨੇ ਦਰਸ਼ਨ ਦੇ ਕੁਝ ਗੰਭੀਰ ਵਿਸ਼ਿਆਂ ਉਪਰ ਪੁਸਤਕਾਂ ਮੰਗੀਆਂ। — ਪੁਸਤਕਾਂ ਦੇ ਨਾਂ ਉਹਦੇ ਮੂੰਹੋਂ ਸੁਣ ਕੇ ਲਾਗੇ ਚਾਗੇ ਖੜਿਆਂ ਗਾਹਕਾਂ ਨੇ ਆਪਣੇ ਧਿਆਨਾਂ ਤੋਂ ਉਖੜਕੇ ਉਹਦੇ ਵੱਲ ਕੁਝ ਪਲ ਵੇਖਿਆ। — ਉਸ ਨੌਜਵਾਨ ਬੰਦੇ ਦਾ ਇਕ ਕਾਲਜ ਵੇਲੇ ਦਾ ਪ੍ਰੋਫੈਸਰ, ਸਬੱਬ ਨਾਲ ਹੀ ਉਥੇ ਖੜੇ ਗਾਹਕਾਂ 'ਚ, ਆਪਣੀ ਇਕ ਵਾਕਫ਼ ਕੁੜੀ ਨਾਲ ਖੜਾ, ਕੁਝ ਕਢਾਈਆਂ ਕਿਤਾਬਾਂ ਨੂੰ ਫੋਲ ਕੇ ਵੇਖ ਰਿਹਾ ਸੀ। — ਸੜਕ ਉੱਤੇ ਪਾਣੀ ਤੇਜ਼ੀ ਨਾਲ ਰੁੜ੍ਹ ਰਿਹਾ ਸੀ। — ਟੋਪ ਤੇ ਮੀਂਹ-ਕੋਟ ਪਹਿਨੀ ਬੁੱਢਾ ਅੰਗਰੇਜ਼ ਪ੍ਰੋਫੈਸਰ ਆਪਣੇ ਇਸ ਸ਼ਾਗਿਰਦ ਨੂੰ ਵੇਖ ਕੇ ਉਹਦੇ ਵਲ ਵਧਿਆ। — ਪ੍ਰੋਫੈਸਰ ਦਾ ਇਸ ਨੌਜਵਾਨ ਬੰਦੇ ਨਾਲ ਪ੍ਰੋਫੈਸਰ-ਸ਼ਗਿਰਦ ਹੋਣ ਤੋਂ ਉਪਰੰਤ ਸੱਚੇ ਮਿੱਤਰਾਂ ਵਾਲਾ ਨਾਤਾ ਵੀ ਰਿਹਾ ਸੀ। — ਹੋਰ ਗਾਹਕਾਂ ਤੋਂ ਥੋੜ੍ਹਾ ਪਰ੍ਹਾਂ ਹੋ ਕੇ ਪ੍ਰੋਫੈਸਰ ਨੇ ਹੈਰਾਨੀ ਨਾਲ ਉਹਨੂੰ ਪੁੱਛਿਆ, "ਸੁਣਾ! ... ... ... ਤੂੰ ਆਪਣੀ ਕਾਲਜ-ਸ਼ਿਖਸਾ ਮੁਕਾਉਣ ਤੋਂ ਬਾਅਦ ਮੈਨੂੰ ਕਦੀ ਮਿਲਿਆ ਹੀ ਨਹੀਂ? ... ... ਪਿਆਰੇ, ਤੂੰ ਕਿਥੇ ਗ਼ਾਇਬ ਹੋਇਆ ਰਿਹਾ ਹੈਂ ਇੰਨਾ ਚਿਰ? ... ... ਸਾਲ ਤੋਂ ਜਦ ਦਾ ਤੂੰ ਆਪਣਾ ਕਾਲਜ ਛਡਿਆ ਹੈ ਮੈਨੂੰ ਕਦੀ ਵੀ ਘਰ ਮਿਲਣ ਨਹੀਂ ਆਇਆ? ... ਤੇਰੀ ਆਂਟੀ (ਸ਼੍ਰੀਮਤੀ ਪ੍ਰੋਫੈਸਰ) ਵੀ ਤੈਨੂੰ ਕਈ ਵਾਰ ਯਾਦ ਕਰ ਚੁੱਕੀ ਹੈ!" — ਨੌਜਵਾਨ ਬੰਦੇ ਨੇ ਉਪਰਾਮਤਾ ਵਾਲੇ ਲੱਥੇ ਚੇਹਰੇ ਨਾਲ ਕਿਹਾ, "ਮਿਠੜੇ ਪ੍ਰੋਫੈਸਰ... ਜਦ ਔਰਤ ਪਿਆਰ ਦੀ ਭਿਜੀ ਤਕਣੀ ਨਾਲ ਕਿਸੇ ਨੂੰ ਆਪਣਾ ਸ਼ਿਕਾਰ ਬਣਾ ਲਵੇ... ... ਤੇ ਫਿਰ ਬਾਅਦ ਵਿਚ ਉਸ ਘਾਇਲ ਵਿਅਕਤੀ ਨੂੰ ਕਦੀ ਵੇਖੇ ਹੀ ਨਾ... ... ਤਾਂ ਉਹ ਮਨੁੱਖ ਮਾਨਸਿਕ ਵਹਿਣ ਵਿਚ ਤੁਰਨਾ ਸ਼ੁਰੂ ਕਰ ਦਿੰਦਾ ਹੈ।" — ਇਹ

ਸ਼ਬਦ ਸੁਣ ਕੇ ਕੋਈ ਮਧਮ ਪੈ ਚੁੱਕੀ ਗੱਲ ਪ੍ਰੋਫੈਸਰ ਦੇ ਸਿਰ 'ਚ ਝਟਪਟ ਤਾਜ਼ਾ ਹੋ ਗਈ। — 'ਹੂੰ!' ... ... ਕਹਿ ਕੇ ਪ੍ਰੋਫੈਸਰ ਨੇ ਠਾਂਹ ਨੂੰ ਨਿਗਾਹ ਕਰ ਲਈ! — ਬਾਹਰ ਬਜ਼ਾਰ ਦੀਆਂ ਦੁਕਾਨਾਂ ਦੇ ਸਾਈਨ-ਬੋਰਡਾਂ ਉੱਤੇ ਮੀਂਹ ਦਾ ਫਿਸਲਦਾ ਪਾਣੀ ਉਹਨਾਂ ਦੇ ਮੋਟੇ ਮੋਟੇ ਰੰਗਦਾਰ ਅੱਖਰਾਂ ਨੂੰ ਕੰਬਾ ਰਿਹਾ ਸੀ। — ਕੁਝ ਹੀ ਮਿੰਟਾਂ 'ਚ ਕਿਤਾਬਾਂ ਖਰੀਦ ਕੇ, ਪ੍ਰੋਫੈਸਰ ਨੂੰ ਸਲਾਮ ਕਰਕੇ, ਤੇ ਛੇਤੀ ਹੀ ਫਿਰ ਮਿਲਣ ਦਾ ਵਾਅਦਾ ਕਰਕੇ, ਉਹ ਨੌਜਵਾਨ ਬੰਦਾ ਉਥੋਂ ਚਲਾ ਗਿਆ। — ਕੁੜੀ ਨੌਜਵਾਨ ਨੂੰ ਕਿਤਾਬਾਂ ਖਰੀਦਦੇ ਨੂੰ, ਚੋਰ ਅੱਖੀਂ ਵੇਖਦੀ ਰਹੀ ਸੀ, ਤੇ ਦੱਬੇ ਕੰਨੀਂ ਪ੍ਰੋਫੈਸਰ ਨਾਲ ਉਸ ਦੀ ਨਿੱਕੀ ਵਾਰਤਾਲਾਪ ਵੀ ਸੁਣਦੀ ਰਹੀ ਸੀ। — ਕੁਝ ਮਿੰਟ ਬਾਅਦ ਕੁੜੀ ਨੇ ਕਿਹਾ, 'ਪ੍ਰੋਫੈਸਰ ਜੀ, ਇਸ ਵਿਚਾਰੇ ਹੋਣਹਾਰ ਨੌਜਵਾਨ ਨਾਲ ਕਿਸ ਔਰਤ ਨੇ ਇਦਾਂ ਕੀਤਾ ਹੈ?" — "ਤੂੰ!" — ਪ੍ਰੋਫੈਸਰ ਨੇ ਇਹ ਇਕ ਸ਼ਬਦ ਹੌਲੀ ਜੇਹੀ ਕੁੜੀ ਨੂੰ ਕਿਹਾ, ਤੇ ਝਟ ਹੀ ਪਰਾਂ ਹਟ ਕੇ ਪੋਥੀਆਂ ਵਾਲੇ ਨਾਲ ਖਰੀਦੀਆਂ ਪੁਸਤਕਾਂ ਦਾ ਬਿਲ ਦੇਣ ਵਿਚ ਰੁਝ ਗਿਆ। — ਕੁੜੀ ਹੱਕੀ ਬੱਕੀ ਖੜੀ ਦੀ ਖੜੀ ਰਹਿ ਗਈ, ਕਿਉਂਕਿ ਉਸਨੇ ਨੌਜਵਾਨ ਬੰਦੇ ਨੂੰ ਕਦੀ ਵੀ ਇਦਾਂ ਤਕਿਆ ਨਹੀਂ ਸੀ!—

ਕੁੜੀ ਦੀਆਂ ਅੱਖੀਆਂ ਦੀ ਕੁਦਰਤੀ ਤੌਰ ਤੇ ਰੰਗਤ ਹੀ ਇਦਾਂ ਦੀ ਸੀ ਕਿ ਜਿਵੇਂ ਉਹ ਹਰੇਕ ਨੂੰ ਬੁਲਬੁਲ ਵਾਂਗ ਗਾ ਕੇ ਕਹਿ ਰਹੀਆਂ ਹੋਣ 'ਮੈਂ ਤੈਨੂੰ ਪਿਆਰ ਕਰਦੀ ਹਾਂ!' 'ਮੈਂ ਤੈਨੂੰ ਵੀ ਪਿਆਰ ਕਰਦੀ ਹਾਂ!' 'ਮੈਂ ਤੈਨੂੰ ਵੀ ਪਿਆਰ ਕਰਦੀ ਹਾਂ!'



# ਕੰਬਦੀ ਝੀਲ

ਬਰਫ਼ ਕੱਜੀਆਂ ਚੋਟੀਆਂ ਵਾਲੇ ਪਹਾੜਾਂ ਦੀ ਗੋਦ 'ਚ ਇਕ ਅਤਿ ਰਮਣੀਕ ਖੁਲ੍ਹੀ ਕੰਬਦੀ ਝੀਲ ਹੈ; ਉਸ ਉੱਤੇ ਰਾਤ ਨੂੰ ਚਾਨਣੀ ਆਪਣਾ ਚਮਕੀਲਾ ਰੰਗ ਜਦ ਡੋਲ੍ਹ ਕੇ ਡਲ੍ਹਕਦੀ ਹੈ, ਤਾਂ ਝੂਲਾ ਬਣੀ ਇਸ ਝੀਲ ਵਿਚ ਖਿੜੇ ਖੜੇ ਸਿਮਸਾ* ਫੁਲਾਂ ਦੀਆਂ ਪੰਖੜੀਆਂ ਉੱਤੇ ਅਕਾਸ਼ 'ਚੋਂ ਪਰੀਆਂ ਦਾ ਇਕ ਝੁੰਡ ਆ, ਨਾਚ ਕਰਨ ਲਗ ਪੈਂਦਾ ਹੈ। ਲੰਬਾ ਸਮਾਂ ਗਾਉਂਦੀਆਂ, ਤੇ ਝੂੰਮ ਝੂੰਮ ਕੇ ਨਾਚ ਕਰਦੀਆਂ ਰਹਿੰਦੀਆਂ ਹਨ। ਜਦ ਇਥੇ ਤਰੇਲ ਜ਼ੋਰਾਂ ਨਾਲ ਡਿਗਣ ਲੱਗ ਪੈਂਦੀ ਹੈ; ਤਾਂ ਇਹ ਕਪੜਹੀਣ ਪਰੀਆਂ, ਠੰਢ ਨਾਲ ਕੰਬਣ ਲਗ ਪੈਂਦੀਆਂ ਹਨ; ਤੇ ਸਿਮਸਾ ਫੁੱਲਾਂ 'ਚ ਆਪਣੇ ਆਪ ਨੂੰ ਇਕੱਠਾ ਕਰਕੇ ਬੈਠ ਜਾਂਦੀਆਂ ਹਨ। ਪਾਣੀ ਦੀਆਂ ਨਿੱਕੀਆਂ ਲਹਿਰਾਂ ਲੋਰੀ ਗਾ ਰਹੀਆਂ ਹੁੰਦੀਆਂ ਹਨ। ਅੱਧੀ ਰਾਤ ਨੂੰ ਸਿਮਸਾ ਫੁੱਲ ਆਪਣੀਆਂ ਖੁਲ੍ਹੀਆਂ ਪੰਖੜੀਆਂ ਨੂੰ ਧੀਰੇ ਧੀਰੇ ਇਕੱਠਾ ਕਰ ਲੈਂਦੇ ਹਨ; ਤੇ ਗਗਨ ਦੀਆਂ ਬਸ਼ਿੰਦੀਆਂ ਸਿਮਸਾ ਫੁੱਲਾਂ 'ਚ ਘੂਕ ਸੌਂ ਜਾਂਦੀਆਂ ਹਨ।

ਸਵੇਰ ਵੇਲੇ ਸੈਂਕੜੇ ਸਿਮਸਾ ਫੁੱਲ, ਨੀਲੇ ਅਡੋਲ ਪਾਣੀ ਦੇ ਫਰਸ਼ ਉੱਤੇ ਕਈ ਗੁਲਾਬੀ ਭਾਹ ਮਾਰਦੇ ਸੰਗਮਰਮਰ ਦੇ ਗੁੰਮਦ ਕੱਟ ਕੇ ਲਿਆ ਕੇ ਰੱਖੇ ਲੱਗਦੇ ਹਨ। ਜਦ ਰਵੀ ਦੀ ਪਹਿਲੀ ਕਿਰਨ, ਆਪਣੇ ਅਨੰਦ ਵਿਚ ਅੱਖਾਂ ਮੁੰਦ ਕੇ ਬੈਠੇ ਸਿਮਸਾ ਫੁੱਲਾਂ ਨੂੰ ਚੁੰਮਦੀ ਹੈ; ਤਾਂ ਇਹ ਇਕ ਦੂਜੇ ਤੋਂ ਅਗੜ ਪਿਛੜ, ਨਾਲੋ ਨਾਲ ਆਪਣੀਆਂ ਪੰਖੜੀਆਂ ਹੌਲੀ ਹੌਲੀ ਖੋਲ੍ਹ ਲੈਂਦੇ ਹਨ। ਬਣਿਆ ਠੰਢਾ ਵਾਤਾਵਰਨ, ਪਰੀਆਂ ਦੇ ਮੱਥਿਆਂ ਨੂੰ ਚੁੰਮ ਕੇ ਉਹਨਾਂ ਨੂੰ ਜਗਾ ਦਿੰਦਾ ਹੈ। ਉਹ

---

* ਜੇ ਕੰਵਲ ਦੇ ਫੁੱਲ ਨੂੰ ਇਕ ਸੌ ਗੁਣਾ ਵੱਡਾ ਕਰ ਦਿੱਤਾ ਜਾਵੇ, ਤਾਂ ਉਹ ਅਕਾਰ ਇਕ ਸਿਮਸਾ ਫੁੱਲ ਦਾ ਹੋਵੇਗਾ, ਇਹਨਾਂ ਦੇ ਖਿੜਣ ਦਾ ਸਮਾਂ ਤਾਂ ਸੂਰਜ ਵੇਲੇ ਨਾਲ ਹੈ, ਬੰਦ ਹੋਣ ਦਾ ਆਪਣਾ ਹੀ ਵਿਸ਼ੇਸ਼!

ਇਕ ਦੂਜੇ ਤੋਂ ਅਗੜ ਪਿਛੜ, ਨਾਲੋਂ ਨਾਲ ਅੱਖਾਂ ਮਲਦੀਆਂ ਤੇ ਅੰਗੜਾਈਆਂ ਲੈਂਦੀਆਂ ਉਠ ਕੇ ਬੈਠ ਜਾਂਦੀਆਂ ਹਨ। ਰਵੀ ਦੀਆਂ ਹੋਰ ਕਿਰਨਾਂ ਇਕੱਠੀਆਂ ਹੋ ਕੇ, ਜਦ ਚੰਦ ਮਿੰਟਾਂ ਬਾਅਦ ਹੀ ਇਹਨਾਂ ਦੇ ਨੰਗੇ ਬਦਨਾਂ ਨੂੰ ਸੁਰਖ ਰੰਗ 'ਚ ਰੰਗਣ ਲਗਦੀਆਂ ਹਨ; ਤਾਂ ਇਹ ਝਟ ਉਡ ਕੇ, ਪਵਨ ਨੂੰ ਚੀਰਦੀਆਂ ਅੰਬਰ 'ਚ ਚਲੀਆਂ ਜਾਂਦੀਆਂ ਹਨ।

O

# ਭਟਕਣ

ਉਹ ਕਿਸੇ ਚੰਗੇ ਅਮਰੀਕਨ ਨੀਗਰੋ ਘਰਾਣੇ ਵਿਚੋਂ ਸੀ — ਕੁਝ ਕੁਝ ਆਮ ਨੀਗਰੋ ਨਖ਼ਸ਼ਾਂ ਤੋਂ ਭਿੰਨ; ਕੁਝ ਨਿਖਰਵੇਂ ਰੰਗ ਵਾਲੀ, ਤੇ ਕੁਝ ਸੁੰਦਰ ਵੀ। — ਕੁਝ ਮਹੀਨਿਆਂ ਲਈ ਪਹਾੜਾਂ ਦੇ ਭਰਮਨ ਤੇ ਆਈ ਸੀ — ਪਰ ਮੈਂ ਉਹਨੂੰ ਸਦਾ ਦੌੜਦੀ ਹੀ ਵੇਖਦਾ ਹੁੰਦਾ ਸਾਂ। — ਕਿਸੇ ਵੀ ਕੁਦਰਤੀ ਨਜ਼ਾਰੇ ਕੋਲ ਢੁਕ ਕੇ ਉਹ ਕਦੀ ਵੀ ਬਹੁਤਾ ਚਿਰ ਨਾ ਬਹਿੰਦੀ ਸੀ — ਬਸ ਇਕ ਦੋ ਮਿੰਟ ਹੋਏ ਨਹੀਂ; ਤੇ ਉਹ ਉਠ ਤੁਰੀ!

ਜੇ ਬਜ਼ਾਰ ਵਿਚੋਂ ਦੀ ਲੰਘਦੀ ਸੀ; ਤਾਂ ਉਹ ਤੇਜ਼ ਤੇਜ਼, ਅਜੀਬ ਤਰ੍ਹਾਂ ਬੁੜਕ ਬੁੜਕ ਕੇ ਤੁਰਦੀ ਲੰਘਦੀ ਸੀ, ਜਿਵੇਂ ਦੌੜ ਰਹੀ ਹੋਵੇ ਕਿਸੇ ਭਾਜੜ ਮਾਰੀ! — ਜੇ ਟਾਂਗੇ 'ਚ ਬੈਠੀ ਹੁੰਦੀ ਸੀ; ਤਾਂ ਕੋਚਵਾਨ ਨੂੰ ਇਹੋ ਬਾਰ ਬਾਰ ਕਹੀ ਜਾਂਦੀ ਹੁੰਦੀ ਸੀ, 'ਇਸਨੂੰ ਹੋਰ ਤੇਜ਼ ਦੁੜਾ ਸਿਰਪਟ!' — ਤੇ ਟਾਂਗੇ ਵਾਲੇ ਨੂੰ, ਉਹਦੀ ਇੱਛਾ ਨੂੰ ਪੂਰਾ ਕਰਨ ਲਈ, ਆਪਣਾ ਘੋੜਾ ਦਬੱਲ ਕੇ ਛਾਂਟਿਆਂ ਨਾਲ ਕੁਟਣਾ ਪੈਂਦਾ ਸੀ! — ਜੇ ਟੈਕਸੀ ਵਿਚ ਬੈਠੀ ਹੁੰਦੀ ਸੀ; ਤਾਂ ਵੀ ਡਰਾਈਵਰ ਨੂੰ ਉਹਦੇ ਕਹਿਣ ਤੇ ਮੋਟਰ ਨੂੰ ਉਪਰਲੀ ਸਪੀਡ ਤਕ; ਸ਼ਾਂਤਵਾਦੀ ਨੂੰ ਆਪਣੇ ਹਾਰਨ ਦੀ 'ਟਾਂ' 'ਟਾਂ' ਨਾਲ ਕੋਝੀ ਤਰ੍ਹਾਂ ਝੂਣ ਕੇ ਚਲਾਣਾ ਪੈਂਦਾ ਹੁੰਦਾ ਸੀ! — ਜੇ ਝੀਲ ਵਿਚ ਹੁੰਦੀ ਸੀ; ਤਾਂ ਵੀ ਇਹੋ 'ਤੇਜ ਚਲਾ' 'ਤੇਜ਼ ਚਲਾ' ਦੀ ਰਟ ਕਿਸ਼ਤੀ ਦੇ ਨਾਵਕ ਸਿਰ ਭੰਵਰ ਵਾਂਗ ਚਾੜ੍ਹ ਛਡਦੀ ਹੁੰਦੀ ਸੀ!

ਪਹਾੜਾਂ ਦੀ ਚੜ੍ਹਾਈ ਉਤਰਾਈ ਤੇ ਵੀ; ਆਪਣੇ ਪੈਰ ਪੱਥਰਾਂ ਤੋਂ ਫਿਸਲਣ ਦੀ ਸੰਭਾਵਨਾ ਤੋਂ ਬੇਸੁਰਤ; ਉਹ ਦੌੜੀ ਹੀ ਜਾਂਦੀ ਹੁੰਦੀ ਸੀ! — ਜੇ ਘੋੜੇ ਦੀ ਸਵਾਰੀ ਕਰ ਰਹੀ ਹੁੰਦੀ ਸੀ; ਤਾਂ ਵੀ ਘੋੜੇ ਨੂੰ ਦੌੜਾ ਦੌੜਾ ਕੇ ਇੰਨਾ ਥਕਾ ਕੇ ਚੂਰ ਕਰ ਦੇਂਦੀ ਸੀ ਕਿ ਉਹ ਇਹਦੇ ਤੋਂ ਖਹਿੜਾ ਛੁਡਾ ਕੇ ਜ਼ਰੂਰ 'ਸ਼ੁਕਰ' 'ਸ਼ੁਕਰ' ਕਰਦਾ ਹੋਵੇਗਾ!

ਆਪਣੇ ਖਾਣ-ਪਾਉਣ ਵਿਚ ਉਹਦਾ ਕਾਹਲਾਪਣ, ਐਸੀ ਬੇ-ਸਵਾਦੀ ਪੈਦਾ ਕਰਦਾ ਸੀ ਕਿ ਹਰ ਕੋਈ ਹੀ ਉਹਦਾ ਸਾਥ ਦੇਣ ਤੋਂ ਕੰਨੀਂ ਕਤਰਾਉਂਦਾ ਸੀ। — ਤੇ ਉਸਨੂੰ ਇਥੇ ਆ ਕੇ ਵੀ ਆਪਣੇ ਆਪ ਰਾਤ ਨੂੰ ਨੀਂਦ ਨਹੀਂ ਆਇਆ ਕਰਦੀ ਸੀ — ਤੇ ਸਾਉਣ ਲਈ ਸਲੀਪਿੰਗ ਪਿਲਜ਼ ਦੀ ਇਕ ਗੋਲੀ ਹਰ ਰਾਤ ਉਸਨੂੰ ਪਹਿਲਾਂ ਵਾਂਗ ਹੀ ਅੰਦਰ ਨਿਗਲਣੀ ਪੈਂਦੀ ਸੀ। — ਚੁਫੇਰੇ ਦੇ ਅਤੀ ਸੁੰਦਰ, ਉੱਚੇ ਤੇ ਪਵਿੱਤਰ ਦ੍ਰਿਸ਼ ਦੇ ਬਾਵਜੂਦ ਜੀਵਨ ਵਿਚ ਉਹ ਅਸੰਤੁਸ਼ਟ ਹੀ ਰਹੀ — ਤੇ ਉਸਦੇ ਮੱਥੇ ਤੇ ਤਿਊੜੀਆਂ ਵੀ ਪਹਿਲਾਂ ਦੀ ਤਰ੍ਹਾਂ ਓਦਾਂ ਹੀ ਰਹੀਆਂ। — ਉਹਦਾ ਜੀਵਨ ਸਾਰਾ 'ਦੌੜਣਾ ਹੀ ਦੌੜਣਾ' ਬਣ ਗਿਆ ਸੀ!

O

# ਪੀੜ੍ਹੀਆਂ ਦੇ ਹੰਝੂ

ਕਮਰੇ 'ਚ ਪਿਆਨੋ ਪਈ ਹੈ, ਵਿਚਲਾ ਕਮਰਾ, ਚੁਪ-ਸ਼ਾਂਤ! ...ਇਸ ਪਿਆਨੋ ਤੇ ਜਦ ਮੇਰੀ ਮਾਂ ਉਂਗਲਾਂ ਫੇਰਦੀ ਹੁੰਦੀ ਸੀ — ਤਾਂ ਉਹਦੇ ਨੈਣਾਂ 'ਚ ਹੰਝੂ ਝੜੀ ਬਣ ਕਿਰਨ ਲਗ ਪੈਂਦੇ ਸਨ! — ਮੈਂ ਉਦੋਂ ਨਿੱਕਾ ਨੌਂ ਵਰ੍ਹੇ ਦਾ ਬਾਲ ਸਾਂ। — ਉਹਦੇ ਗੋਡੇ ਕੋਲ ਮਲਕੜੇ ਜਿਹੇ ਆ ਕੇ, ਮੈਂ ਉਹਨੂੰ ਪੁੱਛਦਾ :— "ਮਾਂ ਤੂੰ ਰੋਂਦੀ ਕਿਉਂ ਹੈਂ?" — ਤਾਂ ਉਤਰ ਦਿੰਦੀ, "ਜਦ ਵੱਡਾ ਹੋਵੇਂਗਾ, ਆਪੇ ਪਤਾ ਲਗ ਜਾਵੇਗਾ!" — ਤੇ ਫਿਰ ਉਹ, ਅਜੇ ਮੈਂ ਬਾਰਾਂ ਸਾਲ ਵੀ ਨਹੀਂ ਟਪੇ ਸਨ, ਮਰ ਗਈ।

ਹੁਣ ਮੈਂ ਵੀ ਜਦ ਉਸੇ ਪਿਆਨੋ ਤੇ ਆਪਣਾ ਹੱਥ ਫੇਰਦਾ ਹਾਂ — ਤਾਂ ਮੇਰੇ ਨੈਣਾਂ 'ਚੋਂ ਵੀ ਉਹਦੇ ਨੈਣਾਂ ਵਾਂਗ ਨੀਰ ਸਿੰਮਦਾ ਹੈ! — ਲਗਭਗ ਮੇਰੀਆਂ ਧੁਨਾਂ ਵੀ, ਉਹਦੀਆਂ ਸੰਗੀਤਕ ਧੁਨਾਂ ਨਾਲ ਮਿਲਦੀਆਂ ਜੁਲਦੀਆਂ ਹਨ — ਤੇ ਉਹੋ ਰਾਤ ਦਾ ਵੇਲਾ ਰੋਜ਼ ਹੁੰਦਾ ਹੈ! — ਮੇਰੀ ਬੱਚੀ ਮੈਨੂੰ ਆ ਕੇ ਪੁੱਛਦੀ ਹੈ, "ਪਾਪਾ ਤੁਸੀਂ ਰੋਂਦੇ ਕਿਉਂ ਹੋ?" — ਤੇ ਮੈਂ ਵੀ ਉਹਨੂੰ ਆਪਣੀ ਮਾਂ ਵਾਲਾ ਉੱਤਰ ਦਿੰਦਾ ਹਾਂ! — ਤੇ ਫੇਰ ਉਹ ਆਪਣੇ ਕਮਰੇ 'ਚ ਚਲੀ ਜਾਂਦੀ ਹੈ, — ਤੇ ਕਿੰਨੀ ਰਾਤ ਤਕ ਸੌਂਦੀ ਨਹੀਂ, — ਛੱਤ ਵਲ ਝਾਕਦੀ ਰਹਿੰਦੀ ਹੈ — ਜਾਂ ਕਦੀ ਬਾਰੀ 'ਚ ਖਲੋ ਕੇ — ਅਕਾਸ਼ ਦਾ ਤੁਰਨਾ ਚੰਨ ਤੇ ਤਾਰੇ, — ਬੁੱਤ ਬਣ ਕੇ ਵੇਖਦੀ!



# ਪਹਿਚਾਣ

ਜੀਵਨ ਦੇ ਪੱਟ ਉਪਰ ਇਕੋ ਜਿਹੀਆਂ ਔਰਤਾਂ ਆ ਰਹੀਆਂ ਹਨ, ਕੁਝ ਦਿਨਾਂ ਤੋਂ। — ਇਹਨਾਂ ਸਭ ਦੇ ਕੱਦ, ਜੁੱਸੇ, ਨਕਸ਼, ਚੰਮ, ਰੰਗ, ਬੋਲ ਇਕੋ ਜਿਹੇ ਹਨ। — ਇਹਨਾਂ ਸਭ ਦੇ ਵਾਲ ਵੀ ਇਕੋ ਜਿਹੇ ਹਨ! — ਝਿੰਮਣੀਆਂ, ਲੂੰ! — ਤੇ ਫਿਰ ਇਹਨਾਂ ਸਭ ਦੇ ਨੈਣਾਂ ਦਾ ਰੰਗ ਵੀ ਇਕੋ ਜਿਹਾ ਹੈ; ਜੋ ਮੈਨੂੰ ਇਦਾਂ ਤਕਦੇ ਹਨ : ਜਿਵੇਂ ਇਹ ਮੇਰੀਆਂ ਸਦੀਆਂ ਤੋਂ ਜਾਣੂ ਹੋਣ; ਤੇ ਹੁਣ ਮੈਨੂੰ ਪਿਆਰ ਕਰਨਾ ਲੋਚਦੀਆਂ ਹਨ; ਜਿਵੇਂ ਕਿਤੇ ਮੈਂ ਸ਼ਮਾ ਹੋਵਾਂ!

ਪਰ — ਜਦ ਮੈਂ ਕਿਸੇ ਮੋੜ ਤੇ ਖੜ ਕੇ, ਇਹਨਾਂ ਵਿਚੋਂ ਕਿਸੇ ਇਕ ਨੂੰ ਪਿਆਰ ਕਰਨ ਲਈ ਇੱਛਾ ਪਰਗਟ ਕਰਦਾ ਹਾਂ; ਤਾਂ ਪਤਾ ਨਹੀਂ ਇਹ ਕਿਥੋਂ ਨਿੱਕੇ ਨਿੱਕੇ ਬੱਚੇ ਲਿਆ, ਆਪਣੇ ਮੋਢਿਆਂ ਨੂੰ ਲਾਈ ਗ੍ਰਿਹਿਸਥਣਾਂ ਬਣ ਬਹਿੰਦੀਆਂ ਹਨ! — ਤੇ ਉਹਨਾਂ ਹੀ ਅੱਖਾਂ ਦੀਆਂ ਪੁਤਲੀਆਂ ਦਾ ਰੰਗ ਝਟ ਪਟ ਬਦਲ ਲੈਂਦੀਆਂ ਹਨ ਜਾਦੂਗਰਨੀਆਂ; ਜਿਨ੍ਹਾਂ ਨਾਲ ਪਹਿਲਾਂ ਪਿਆਰ ਕਰਨ ਲਈ ਸੱਦੇ ਦੇਂਦੀਆਂ ਹਨ!

ਇਹ ਸਾਰੀਆਂ ਕਿਸੇ ਦੁਕਾਨ ਉੱਤੇ ਪਈਆਂ ਇਕੋ ਜੇਹੀਆਂ ਬਾਜੀਆਂ ਹਨ; ਜੋ ਇਕੋ ਸੱਚੇ 'ਚ ਪਾ ਕੇ ਘੜੀਆਂ ਹਨ : — ਇਹਨਾਂ ਨੂੰ ਤੱਕਦੇ... ... ਤੱਕਦੇ... ... ਮੈਨੂੰ ਇਹਨਾਂ ਵਿਚੋਂ ਇਕ ਬਾਜੀ ਦੂਸਰਿਆਂ ਤੋਂ ਕੁਝ ਵੱਖਰੀ, ਤੇ ਅਜਨਬੀ ਲੱਗੀ। — ਤੇ ਮੈਂ ਦੁਕਾਨਦਾਰ ਨੂੰ ਕਿਹਾ : "ਇਹ ਬਾਜੀ ਕੁਝ ਨਿਰਾਲੀ ਹੈ, — ਤੇ ਇਸ ਜਿਹੜਾ ਬੱਚਾ ਚੁੱਕਿਆ ਹੈ, ਉਹ ਵੀ ਇਹਦਾ ਆਪਣਾ ਨਹੀਂ ਲੱਗਦਾ ਹੈ — ਕਿਸੇ ਹੋਰ ਔਰਤ ਦਾ ਹੈ!" — ਦੁਕਾਨਦਾਰ ਨੇ ਕਿਹਾ : "ਹਾਂ, ਠੀਕ! ... ... ਪਰ ਇਹਦਾ ਅਸਲੀ ਚਿਹਰਾ ਇਹ ਵੀ ਨਹੀਂ ਹੈ; ... ... ਇਹਦਾ ਇਹ ਚਿਹਰਾ ਤਾਂ ਸਿਰਫ ਇਕ ਮਾਸਕ ਹੈ; ਜੋ ਇਹਨੇ ਆਪਣੇ ਅਸਲੀ ਮੁਖੜੇ

ਉੱਤੇ ਓੜ ਛਡਿਆ ਹੈ; ਆਪਣੇ ਆਪ ਨੂੰ ਇਹਨਾਂ ਇਕੋ ਜਿਹੀਆਂ ਬਾਜੀਆਂ 'ਚ ਛੁਪਾਉਣ ਵਾਸਤੇ! ... ... ਕਿਉਂਕਿ ਇਹ ਉਹਦੀ ਹੋਣਾ ਮੰਗਦੀ ਹੈ; ਜੋ ਇਹਨੂੰ ਇਸ ਖੇਲ-ਪਹੇਲੀ 'ਚ ਗੁੰਮ ਹੋਈ ਨੂੰ ਲਭ ਲਵੇਗਾ : — ਤੇ ਤੂੰ ਇਹਨੂੰ ਲਭ ਲਿਆ ਹੈ; ਸੋ ਇਹ ਹੁਣ ਤੇਰੀ ਹੋਈ! — ਲੈ ਵੇਖ! ਇਹਦੇ ਅਸਲੀ ਮੁਖੜੇ ਉੱਤੇ ਕਿਵੇਂ ਨੂਰ ਪਿਆ ਚਮਕਦਾ ਹੈ ਹੁਸਨ ਦਾ!"

O

# ਮਿਲਣੀ

ਚੜ੍ਹਦੇ ਨੂੰ ਤੁਰੀ ਜਾ ਰਹੀ ਬਦਲੀ ਦੀ ਮੋਢਿਆਂ ਉੱਤੇ ਉਡਦੀ ਸਲੇਟੀ ਚੁੰਨੀ ਦੀ ਕਿਨਾਰੀ ਨੇ, ਸੂਰਜ ਦੇ ਜਿਸਮ ਨੂੰ ਜਾਣ ਕੇ ਛੋਹ ਲਿਆ। — ਸੂਰਜ ਨੇ ਬਦਲੀ ਦੀ ਖੁਲ੍ਹ ਦਿਲੀ ਤੋਂ ਉਤਸ਼ਾਹ ਲੈ ਕੇ, ਬਦਲੀ ਦਾ ਪਿੱਛਾ ਕਰਦਿਆਂ ਉਹਨੂੰ ਰੋਕ ਕੇ ਕਿਹਾ : "ਗੱਲ ਸੁਣ, ਨੀ ਸੋਹਣੀਏ ਮੁਟਿਆਰੇ! ਤੇਰੇ ਰੂਪ 'ਚ ਠੰਢ ਹੈ; ਮੇਰੇ ਵਿਚ ਨਿਘ ਹੈ; ਆ ਆਪਾਂ ਇਕ ਦੂਜੇ 'ਚ ਘੁਲ ਮਿਲ ਜਾਈਏ! ਵਿਆਹ ਕਰ ਲਈਏ!" ਬਦਲੀ ਕਿਹਾ : "ਨਾ ਅੜਿਆ, ਵਿਆਹ ਦਾ ਨਾਂ ਨਾ ਲੈ! ਇੰਦਰ ਕਰੜਾ ਦੰਡ ਦੇਵੇਗਾ ਜੇ ਮੈਂ ਇੰਜ ਕੀਤਾ।" ਸੂਰਜ ਨੇ ਕਿਹਾ, "ਤੂੰ ਇੰਦਰ ਕੋਲੋਂ ਕਿਉਂ ਇੰਨਾ ਡਰਦੀ ਹੈਂ ਐਵੇਂ? ਤੂੰ ਇਥੇ ਖੁਲ੍ਹੇ ਗਗਨ 'ਚ ਰਹਿ! ਮੈਂ ਤੈਨੂੰ ਹਵਾ 'ਚ ਸੋਹਣਾ ਜਿਹਾ ਮਹੱਲ ਛਤਵਾ ਦੇਵਾਂਗਾ!" ਬਦਲੀ ਕਿਹਾ : "ਇੰਦਰ ਦੇ ਕੰਨੀਂ ਜੇ ਕਿਤੇ ਇਹੋ ਜੇਹੀ ਕੰਨਸੋਅ ਤਕ ਵੀ ਪਹੁੰਚ ਜਾਵੇ ਕਿ ਮੈਂ ਉਹਦੇ ਬਾਦਸ਼ਾਹੀ ਹੁਕਮਾਂ ਦੀ ਉਲੰਘਣਾ ਕਰਕੇ, ਸੂਰਜ ਦੀ ਮਸ਼ੂਕ ਬਣੀ ਬੈਠੀ ਹਾਂ; ਤਾਂ ਉਹ ਝਟ ਮੇਰੇ ਮਾਪਿਆਂ (ਬਦਲਾਂ) ਨੂੰ ਦੇਸ਼ ਨਿਕਾਲਾ ਦੇ ਦੇਵੇਗਾ! ਤੇ ਉਹ ਮੇਰਾ ਮੂੰਹ ਨਹੀਂ ਵੇਖਣਗੇ। ਤੇ ਮੇਰੇ ਕਰਮ ਤੇ ਬਦਲ-ਸਮਾਜ ਵੱਲੋਂ ਹੁੰਦੀ ਭੰਡੀ ਤੋਂ ਤੰਗ ਆ ਕੇ ਫਾਹਿਆ ਲੈ ਲੈਣਗੇ! ਤੇ ਤੂੰ ਆਖਦਾ ਹੈਂ ਉਸ ਜ਼ਾਲਮ ਕੋਲੋਂ ਡਰਾਂ ਨਾ? ਨਾਲੇ ਚੰਨਾ ਤੇਰੀ ਤਪਸ਼ 'ਚ ਮੈਥੋਂ ਬਹੁਤਾ ਚਿਰ ਰਹਿ ਨਹੀਂ ਹੁੰਦਾ! ਰਾਤ ਨੂੰ ਚੰਨ ਤਾਰਿਆਂ ਦੇ ਮੇਹਣੇ ਨਹੀਂ ਜਰੇ ਜਾਣੇ ਮੈਥੋਂ! ਪ੍ਰਿਥਵੀ ਦੇ ਲੋਕ ਕੀ ਕਹਿਣਗੇ ਕਿ ਸੂਰਜ ਇਕ ਬਦਲੋਟੀ ਦਾ ਦੀਵਾਨਾ ਹੋ ਗਿਆ ਹੈ! ਪੰਡਤਾਂ ਦੇ ਹੱਥਾਂ 'ਚੋਂ ਤੇਰੀ ਪੂਜਾ ਲਈ ਭਰੀਆਂ ਜਲ ਦੀਆਂ ਚੂਲੀਆਂ ਡਰ ਕੇ ਕੰਬ ਜਾਣਗੀਆਂ!" ਸੂਰਜ ਕਿਹਾ : "ਹਾਂ! ਮੁਟਿਆਰੇ ਤੂੰ ਸਭ ਕੁਝ ਠੀਕ ਹੀ ਕਹਿੰਦੀ ਹੈ। ਜੇ ਇਕੋ ਘਰ 'ਚ ਰਹਾਂਗੇ ਤਾਂ ਤੇਰਾ ਸਦਾ ਮੇਰੇ ਨਾਲ ਰਹਿਣ ਕਰਕੇ ਧਰਤੀ ਉੱਤੇ ਛਾਂ ਰਹੇਗੀ। ਲੋਕ ਠੰਢ ਤੇ ਭੁੱਖ ਨਾਲ ਮਰ ਜਾਣਗੇ! ਨਾਲੇ ਚਮਕ ਕੇ ਧੁੱਪ

ਵੰਡਣਾ ਤਾਂ ਮੇਰਾ ਪਹਿਲਾ ਫ਼ਰਜ਼ ਹੈ! — (ਥੋੜਾ ਤਰੰਗਤ ਹੋ ਕੇ) ਪਰ ਤੇਰਾ ਪਿਆਰ ਮੁਰਦਿਆਂ ਨੂੰ ਜੀਵਨ ਦੇਂਦਾ ਹੈ! ਕਿਡੀ ਸੋਹਣੀ ਹੈਂ ਤੂੰ! ਤੈਨੂੰ ਤਕ ਕੇ ਮੈਂ ਆਪੇ ਤੋਂ ਬਾਹਰ ਹੋ ਜਾਂਦਾ ਹਾਂ! ਜਿਵੇਂ ਸੱਪ ਕੁੰਜ 'ਚੋਂ ਬਾਹਰ। ਦਿਲ ਕਰਦਾ ਹੈ ਤੈਨੂੰ ਸਦਾ ਆਪਣੀ ਹਿਕ ਨਾਲ ਘੁਟ ਕੇ ਲਾ ਛਡਾਂ! ...ਕੀ ਤੂੰ ਮੈਨੂੰ ਇਕ... ਚੁੰਮਣ.... ਦੇਵੇਂਗੀ?" ਬਦਲੀ ਨੇ ਤ੍ਰਭਕ ਕੇ, ਪਰ ਅੰਦਰ ਇਕ ਖ਼ੁਸ਼ੀ ਦੀ ਝਰਨਾਟ ਛਿੜੀ ਮਹਿਸੂਸਦੇ ਕਿਹਾ : "ਹਾਏ! ਹਾਏ! ਤੂੰ ਤਾਂ ਜ਼ਰਾ ਵੀ ਸ਼ਰਮ ਨਹੀਂ ਕਰਦਾ, ਆਉਂਦੇ ਜਾਂਦੇ ਲੰਘਦੇ ਲੋਕ ਤਕਦੇ ਹਨ; ਇਹ ਤਾਂ ਕੰਮ ਕੁਝ ਔਖਾ ਜੇਹਾ ਲਗਦਾ ਹੈ ਮੈਨੂੰ; ਭਲਿਆ-ਲੋਕਾ!" ਸੂਰਜ ਕਿਹਾ : "ਨਹੀਂ ਝਲੀਏ! ਇਹ ਬਹੁਤਾ ਕਠਨ ਨਹੀਂ! ਤੂੰ ਕੁਝ ਪਲ ਆਪਣੀ ਚੁੰਨੀ ਲੈ ਖੋਲ੍ਹ ਕੇ ਮੇਰੇ ਅਗੇ ਤਾਣ ਲੈ; ਤਾਂਕਿ ਧਰਤੀ ਦੇ ਲੋਕ ਇਹ ਸਮਝਣ ਕਿ ਸੂਰਜ ਅਗੇ ਕੋਈ ਸਧਾਰਨ ਜੇਹਾ ਬਦਲ ਦਾ ਨਿਕਾ ਟੋਟਾ ਆ ਗਿਆ ਹੈ ਤੇ ਉਸ ਨਾਲ ਧੁੱਪ ਆਉਣੋਂ ਰੁੱਕ ਗਈ ਹੈ; ਤੇ ਮੈਂ ਆਪਣੀ ਧਰਤੀ ਵੱਲ ਨੂੰ ਜਾਂਦੀ ਧੁੱਪ ਵੀ ਇਕੱਠੀ ਕਰਕੇ ਦੇਵ-ਲੋਕ ਵਲ ਮੋੜ ਦੇਂਦਾ ਹਾਂ ਤਾਂਕਿ ਕੋਈ ਦੇਵਤਾ ਜੇ ਮੇਰੇ ਵਲ ਵੇਖਦਾ ਵੀ ਹੋਵੇ ਤਾਂ ਤੇਜ਼ ਪ੍ਰਕਾਸ਼ ਨਾਲ ਆਪਣੇ ਨੈਣਾਂ ਨੂੰ ਚੁੰਧਿਆਇਆ ਜਾਂਦਾ ਤਕ ਕੇ ਮੇਰੇ ਤੋਂ ਨੈਣ ਹਟਾ ਲਏ — ਲੈ! ਤੂੰ ਤਾਂ ਮੇਰੀ ਗੱਲ ਉੱਤੇ ਹੱਸੀ ਜਾਂਦੀ ਹੈ। ਹੋਰ ਭਲਾ ਕਿਵੇਂ ਅਸੀਂ ਇਹਨਾਂ ਲੋਕਾਂ ਦੀਆਂ ਅੱਖਾਂ ਤੋਂ ਓਹਲਾ ਕਰ ਸਕਦੇ ਹਾਂ?" ਬਦਲੀ ਕਿਹਾ : "ਚੰਗਾ ਬਾਬਾ; ਚਲ ਹੁਣ ਛੇਤੀ ਵੀ ਕਰ! ਮੈਨੂੰ ਦੇਰ ਹੁੰਦੀ ਜਾਂਦੀ ਆ! ਬਹੁਤੀ ਦੇਰ ਹੋ ਗਈ ਤਾਂ ਮਾਂ ਡਾਂਟੇਗੀ!" ਸੂਰਜ ਨੇ ਬਦਲੀ ਨੂੰ ਆਪਣੀਆਂ ਬਾਹਾਂ 'ਚ ਲੈਂਦਿਆਂ ਤੇਜ਼ ਗਰਮ ਸਾਹਾਂ 'ਚ ਕਿਹਾ : "ਅੱਛਾ! ... ... ਆਪਾਂ ਵਿਆਹ ਦਾ ਖਹਿੜਾ ਛਡ ਦਿੰਦੇ ਹਾਂ! ... ... ਇਸੇ ਤਰ੍ਹਾਂ ਸਭ ਕੋਲੋਂ ਚੋਰੀ ਚੋਰੀ ਮਿਲਦੇ ਰਿਹਾ ਕਰਾਂਗੇ ... ... ਆਇਆ ਕਰੇਂਗੀ ਨਾ — ਇਥੇ?" ਬਦਲੀ ਨੇ ਆਪਣੇ ਹੋਠ ਸੂਰਜ ਦੇ ਖੁਲ੍ਹ ਬੁਲ੍ਹਾਂ ਵਲ ਵਧਾਉਂਦੇ ਕਿਹਾ, "ਪੱਕਾ ਵਾਹਿਦਾ! ... ..."



# ਪਤਣ ਲਾਂਘਾ

ਨਦੀ ਚੜ੍ਹੀ ਹੋਈ ਸੀ, ਸ਼ੂਕਦਾ ਤੇ ਉਛਲਦਾ ਪਾਣੀ — ਕਾਲੀ ਬੋਲੀ ਰਾਤ ਝਟ ਪੈ ਗਈ! — ਉਪਰ ਅਕਾਸ਼ ਵਿਚ ਬਦਲ ਇਕ ਦੂਜੇ ਨਾਲ ਘੁਲਦੇ, ਘੂਰਦੇ ਤੇ ਚਾਂਗਰਾਂ ਮਾਰ ਰਹੇ ਸਨ! — ਮੈਂ ਮਲਾਹ ਨੂੰ, ਬੇੜੀ ਉਪਰ ਬਣੀ ਉਹਦੀ ਨਿੱਕੀ ਝੌਂਪੜੀ 'ਚ ਜਾ ਕੇ ਕਿਹਾ, "ਮੈਂ ਪਤਣ ਪਾਰ ਕਰਨਾ ਹੈ!" — ਤੇ ਉਹ ਕੁਝ ਨਾ ਬੋਲਿਆ ਤੇ ਹਨੇਰੇ 'ਚ ਬੈਠਾ ਹੁੱਕਾ ਪੀਂਦਾ ਰਿਹਾ; ਕੋਲੇ ਸੁਲਘਦੇ ਤੇ ਗੁੰਮ ਸੁੰਮ ਹੁੰਦੇ ਰਹੇ ਉਹਦੇ ਸੂਟਿਆਂ ਨਾਲ! — ਇੰਨੇ ਨੂੰ ਇਕ ਔਰਤ ਆ ਗਈ, ਉਸ ਨੇ ਵੀ ਮਲਾਹ ਨੂੰ ਕਿਹਾ, "ਮੈਂ ਨਦੀ ਪਾਰ ਜਾਣਾ ਹੈ!" — ਅੰਤ ਖੇਵਟ ਚੱਪੂ ਮਾਰਨ ਲਗ ਪਿਆ!

ਅਸੀਂ ਦੋਵੇਂ ਨਿਕੀ ਕੁੱਲੀ ਵਿਚ ਸਾਂ, ਤੇ ਮਲਾਹ ਬਾਹਰ! — ਬੇੜੀ ਕਦੀ ਇਕ ਪਾਸੇ ਨੂੰ ਲੁੜਕਦੀ, ਕਦੀ ਦੂਜੇ ਪਾਸੇ ਨੂੰ! — ਦੋ ਅਣਜਾਣ। ਚੁਪ! — ਉਹ ਮੇਰੇ ਕੋਲ ਆ ਗਈ, ਮੈਂ ਉਹਦੇ ਕੋਲ! — ਅਸਾਂ ਲੱਤਾਂ ਨਾਲ ਲੱਤਾਂ ਜੋੜ ਲਈਆਂ, ਪੇਟ ਨਾਲ ਪੇਟ, ਬੁਲਾਂ ਨਾਲ ਬੁਲ, ਅੱਖਾਂ ਨਾਲ ਅੱਖਾਂ, ਮੱਥੇ ਨਾਲ ਮੱਥਾ! — ਸਾਡੀਆਂ ਛਾਤੀਆਂ ਹੇਠ ਤੂਫ਼ਾਨ ਪਿਸਦੇ ਰਹੇ, ਪਰ ਅਸਾਂ ਹੋਂਠ ਨਾ ਖੋਲ੍ਹੇ! — ਜਦ ਕੰਢਾ ਆਇਆ ਤਾਂ ਉਹ ਆਪਣੇ ਰਾਹ ਚੁਪ ਚੁਪੀਤੀ ਪੈ ਗਈ, ਤੇ ਕੁਝ ਦੇਰ ਬਾਦ ਮੈਂ ਆਪਣੇ!

ਮੈਂ ਖੇਵਟ ਨੂੰ ਆ ਕੇ ਕਈ ਵਾਰ ਪੁਛਦਾ ਰਹਿੰਦਾ ਹਾਂ, "ਕੀ ਕਦੀ ਪਤਣ ਪਾਰ ਕਰਨ ਉਹ ਫਿਰ ਨਹੀਂ ਆਈ?" "ਨਾ!" "ਨਾ!" — ਤੇ ਮੈਂ ਫਿਰ ਕੰਢੇ ਲਾਗੇ ਟਿਲੇ ਉੱਤੇ ਉੱਗੇ ਖੁਸ਼ਕ ਰੁਖਾਂ 'ਚ ਜਾ ਕੇ ਖੜੋਤਾ ਇਕ ਰੁਖ ਬਣ ਜਾਂਦਾ ਹਾਂ!



# ਸਪੂਤਨੀਕ

ਭੇਡਾਂ ਦੇ ਵਾੜੇ 'ਚ, ਚਿਲਮ ਪੀਂਦੇ, ਬੁੱਢੇ ਪਹਾੜੀਏ ਨੇ ਅਕਾਸ਼ ਵਲ ਵੇਖ ਕੇ ਕਿਹਾ, 'ਰਾਮ! ਰਾਮ, ਕਲਜੁਗ ਰਾਮ! ਅਕਾਸ਼ 'ਚ ਇਕ ਤਾਰਾ ਤੁਰ ਰਿਹਾ ਹੈ।' ਮੰਜੀ 'ਤੇ ਬੈਠੇ ਪੋਤੇ ਕਿਹਾ, 'ਨਹੀਂ ਬਾਬਾ, ਇਹ ਸਪੂਤਨੀਕ ਏ।' 'ਅੱਛਾ! ਉਹ ਕੀ ਹੁੰਦਾ ਏ?' 'ਇਹਦੇ 'ਚ ਬੈਠ ਕੇ, ਬੰਦਾ ਚੰਦਰਮਾ 'ਤੇ ਪੁੱਜਦਾ ਹੈ।' 'ਉਸ ਚੰਦ 'ਤੇ ਜਿਸ ਵਲ ਉਛਾਲ ਕੇ, ਤੇਰੀ ਮਾਂ, ਫਿਰ ਮੇਰੀ ਮਾਂ, ਸਾਨੂੰ ਲੋਰੀ ਸੁਣਾਉਂਦੀ ਸੀ... ਕੀ ਬੰਦਾ ਲੋਰੀਆਂ 'ਚੋਂ ਉਡ ਪਿਆ ਹੈ?'



# ਇਕ ਸੁਰ-ਰੀਅਲ ਪਲ

ਕਲਾਕ ਟਾਵਰ ’ਤੇ ਰਾਤ ਦੇ ਤਿੰਨ ਵਜੇ, ਤੇਰਾਂ ਹੋਰ ਟਾਵਰ ਉਸ ਤਰ੍ਹਾਂ ਦੇ ਉੱਗ ਪਏ। ਲਾਈਟ ਹਾਊਸ ਦੀ ਫਿਸਲਦੀ ਧੁੱਪ ਛਾਂ ਨਾਲ ਰੰਗਿਆ ਚੀਤਾ ਦਹਾੜਦਾ, ਤੇ ਚੰਦਰਮਾ ਨੂੰ ਖਾਣ ਲਗਦਾ।

ਕਿਸੇ ਲਾਗੇ ਚਾਗੇ ਘਰ ਦੇ ਖੁੱਡੇ ਵਿਚ ਬਿੱਲੀ, ਕੁੱਕੜ ਤੇ ਝਪਟੀ, ‘ਕੜਾਂ’ ‘ਕੜਾਂ’ ‘ਕੜਾਂ’ ਨੇ ਹਨੇਰੇ ਦੀ ਪਿੱਠ ਤੇ ਆਪਣੀਆਂ ਨਹੁੰਦਰਾਂ ਮਾਰੀਆਂ, ਤੇ ਕਲਾਕ ਟਾਵਰ ਤੇ ਛਾਲ ਮਾਰ ਕੇ ਝੱਟ ਕਾਲੇ ਸਾਗਰ ਦੀਆਂ ਪੌੜੀਆਂ ਉੱਤਰ ਗਈ। ਚੰਦਰਮਾ ਤੇ ਚੜ੍ਹੀ ਤੌੜ੍ਹੀ ਵਿਚ ਕਾਲਾ ਖੂਨ ਰਿਝਿਆ, ਤੇ ਬੁੱਸ ਗਿਆ।

ਮੈਂ ਆਪਣੇ ਕਮਰੇ ਦੇ ਬੂਹੇ-ਬਾਰੀਆਂ ਦੀਆਂ ਚਿਟਕਣੀਆਂ ਲਾ ਲਈਆਂ, ਤੇ ਉਹਨਾਂ ਨੂੰ ਸੰਗਲੀਆਂ ਪਾ ਦਿੱਤੀਆਂ। ਮੈਂ ਇਕ ਨੁੱਕੜ ’ਚ ਖੜਾ ਹਾਂ। ਟੱਡੇ ਡੇਲਿਆਂ ਵਾਲਾ ਮੁਰਦਾ।

ਮੈਂ ਹੁਣ ਬਿਸਤਰੇ ’ਚ ਆ ਗਿਆ, ਬੂਹੇ ਉੱਤੇ ‘ਠੱਕ’ ‘ਠੱਕ’ ‘ਠੱਕ’, ਮੈਂ ਰਜਾਈ ਵਿਚ ਮੂੰਹ ਸਿਰ ਲਪੇਟ ਕੇ ਪੰਡ ਬਣ ਗਿਆ। ‘ਠੱਕ’ ‘ਠੱਕ’ ‘ਠੱਕ’....

ਮੈਂ ਸਿਰਹਾਣੇ ’ਚੋਂ ਸ਼ੀਸ਼ੀ ਕੱਢੀ। ਸਾਰੀਆਂ ਐਨਟੀ ਨੀਂਦਰ ਗੋਲੀਆਂ ਅੰਦਰ ਲੰਘਾ ਵਿਸ਼ਪਾਨ ਕਰ ਲਿਆ, ਸਵੇਰ ਹੋ ਗਈ, ਮੈਂ ਮੰਜੇ ’ਤੇ ਮਰਿਆ ਪਿਆ ਹਾਂ, ਮੇਰੇ ਜਬਾੜੇ ’ਤੇ ਇਕ ਖੂਨ ਦੀ ਤਤੀਰੀ ਵਗਦੀ ਜੰਮੀ।

ਲੋਕ ਚੁਪ ਚਾਪ ਕਮਰੇ ਵਿਚ ਖੜੇ ਹਨ, ਮੂੰਹ ’ਤੇ ਰਾਮ ਲੀਲਾ ਦੇ ਪਾਤਰਾਂ ਦੇ ਮਖੌਟੇ ਲਾਈ, ਮਹਾਂਭਾਰਤ ਵਿਚੋਂ ਕੇਵਲ ਵਰਵਰੀਕ ਆਇਆ, ਚੀਤਾ ਘਰ ਦੇ ਬਾਹਰ ਸੁੱਤਾ ਪਿਆ ਹੈ।

ਮੇਰੀ ਪਤਨੀ ਮੇਰੇ ਮਰ ਚੁੱਕੇ ਮੱਥੇ ਦੇ ਚੁੰਮਣ ਲੈਂਦੀ ਡਾਡ ਮਾਰਦੀ ਤੇ ਉਹਦੀ ਚੀਕ ਕਲਾਕ ਟਾਵਰ ਨਾਲ ਟਕਰਾ ਕੇ ਟੁੱਟਦੀ। ਇਕ ਔਰਤ ਨਾਸਾਂ ਨਾਲ ‘ਖੂੰ’ ‘ਖੂੰ’ ਕਰਦੀ ਨੱਕ ਚੜ੍ਹਾਉਂਦੀ, ਕਮਰੇ ’ਚੋਂ ਬਾਹਰ ਨਿਕਲੀ, ਮੇਰੀ

ਤੀਵੀਂ ਉਹਦੇ ਪਿਛੇ ਛੁਰਾ ਫੜ ਕੇ ਰਿਛ ਵਾਂਗ ਦੌੜੀ, ਉਹਦਾ ਦਿਲ, ਜਿਗਰ, ਤੇ ਅੱਖਾਂ ਕੱਢ ਕੇ ਖਾ ਜਾਂਦੀ ਹੈ। ਉਹਦੀ ਪੁੜਪੁੜੀ ਵਿਚ ਆਪਣਾ ਹੇਅਰ ਪਿੰਨ ਗੱਡ ਦਿੰਦੀ, ਸਤਮਾਹੇ ਸੁੱਕੇ ਬੱਚੇ ਜੇਡੀ ਸਲੀਬ। ਨੌਕਰਾਂ ਨੂੰ ਕਹਿੰਦੀ, ਇਸ ਮਰਦ ਦੀ ਲੋਥ ਨੂੰ ਕੁੱਤਿਆਂ ਅੱਗੇ ਸੁੱਟ ਦੇਵੋ।

ਮੇਰੀ ਘਰ ਵਾਲੀ ਡਾਇਨੰਗ ਟੇਬਲ 'ਤੇ ਮੋਮ ਬੱਤੀਆਂ ਦੇ ਚਾਨਣ ਵਿਚ, ਚੀਤੇ ਨੂੰ ਦੁੱਧ ਪਿਲਾ ਰਹੀ ਹੈ, ਤੇ ਜਹਾਜ਼ ਪਰਤਣ ਬਾਅਦ ਵਿਸਲ ਦਿੰਦੇ। ਲਾਈਟ ਹਾਊਸ ਸਿਰ ਲਟਕਾਈ ਊਂਘ ਰਿਹਾ....



## ਅੰਤਿਕਾ ਇੱਕ

# ਬਹੁਪੱਖੀ ਸ਼ਖਸ਼ੀਅਤ ਦੇ ਮਾਲਕ – ਬੁਲਬੁਲ ਸਿੰਘ

ਬੁਲਬੁਲ ਸਿੰਘ ਇਕ ਕਵੀ, ਸੈਲਾਨੀ, ਚਿੱਤਰਕਾਰ, ਕਿਰਸਾਨ, ਅਧਿਆਪਕ ਅਤੇ ਸਮਾਜ ਸੇਵਕ ਹੈ। ਇਸ ਬਹੁਪੱਖੀ ਸ਼ਖਸ਼ੀਅਤ ਪਿੱਛੇ ਉਹਦੇ ਕੋਲ ਜੀਵਨ ਨੂੰ ਜਾਨਣ ਪ੍ਰਤੀ ਇਕ ਸੰਵੇਦਨਾ, ਤੀਬਰਤਾ ਤੇ ਵਫਾਦਾਰੀ ਹੈ। ਉਸਦਾ ਜੀਵਨ ਸਰੋਦ ਤੇ ਰਹਿਸ ਦੀ ਵੰਨ-ਸੁਵੰਨਤਾ ਨਾਲ ਭਰਿਆ ਪਿਆ ਹੈ। ਉਹ ਅਮਰੀਕਾ ਗਿਆ ਜਿਥੇ ਉਸ ਪੜਿਆ ਵੀ ਤੇ ਪੜਾਇਆ ਵੀ, ਉਸ ਆਪਣੇ ਚਿੱਤਰਾਂ ਦੀਆਂ ਪ੍ਰਦਰਸ਼ਨੀਆਂ ਕੀਤੀਆਂ, ਪੈਸੇ ਇਕੱਠੇ ਕੀਤੇ ਤੇ ਉਹ ਸਾਰੀ ਪੂੰਜੀ ਬੰਗਲਾਦੇਸ਼ ਜਾਂ ਔੜ ਮਾਰੇ ਲੋਕਾਂ ਤੇ ਜਾਂ ਕਿਨੌਰ ਦੇ ਭੂਚਾਲ ਦੇ ਸ਼ਿਕਾਰ ਲੋਕਾਂ ਉਪਰ ਲਾ ਦਿੱਤੀ। ਉਹ ਦਲਾਈ ਲਾਮਾ ਦੀ ਸੰਗਤ ਵਿਚ ਰਿਹਾ ਤੇ ਫਿਰ ਇਕ ਰਾਜਸਥਾਨ ਦੇ ਸੰਤ ਗੁਰੂ ਪਾਸ ਜਾ ਕੇ ਸਮਾਧੀ ਲਾਉਣ ਦਾ ਯੋਗ ਅਭਿਆਸ ਵੀ ਕੀਤਾ। 1972 ਤੇ ਫਿਰ 76 ਵਿਚ ਉਹ ਸਾਰੀ ਦੁਨੀਆਂ ਦਾ ਚੱਕਰ ਕਰਨ ਲਈ ਸਾਈਕਲ ਉਪਰ ਸਵਾਰ ਹੋ ਗਿਆ। ਬਦੇਸ਼ੀ ਭੂਮੀਆਂ ਤੇ ਖੱਚਾ ਖੱਚ ਭੀੜ ਨਾਲ ਭਰੇ ਸ਼ਹਿਰਾਂ ਵਿਚੋਂ ਉਹ ਲੰਘਦਾ, ਨਵੇਂ ਲੋਕਾਂ ਨੂੰ ਦੋਸਤ ਬਣਾਉਂਦਾ ਤੇ ਨਵੇਂ ਅਨੁਭਵ ਹਾਸਲ ਕਰਦਾ ਤੇ ਇਹਨਾਂ ਅਨੁਭਵਾਂ ਨੂੰ ਕਾਵਿ ਕਲਾ ਤੇ ਚਿਤ੍ਰ ਕਲਾ ਵਿਚ ਢਾਲਦਾ।

ਕੁਲੂ ਦੀ ਵਾਦੀ ਦੇ ਇਕ ਪਿੰਡ ਵਿਚ ਉਸ ਆਪਣੇ ਹੱਥੀਂ ਆਪਣੀ ਕਲਾ ਦੇ ਦ੍ਰਿਸ਼ਟੀਕੋਣ ਅਨੁਸਾਰ ਲੱਕੜੀ ਦਾ ਇਕ ਘਰ ਬਣਾਇਆ। ਇਕ ਪਹਾੜੀ ਬੱਚਿਆਂ ਲਈ ਸਕੂਲ ਵੀ ਚਲਾਇਆ, ਬੀਮਾਰਾਂ ਦੀ ਸੇਵਾ ਲਈ ਇਕ ਡਿਸਪੈਂਸਰੀ ਵੀ ਤੇ ਇਸ ਦੇ ਨਾਲ-ਨਾਲ ਹੀ ਉਹ ਚਿੱਤਰਕਾਰੀ ਤੇ ਕਾਵਿ ਰਚਨਾ ਵੀ ਜਾਰੀ ਰੱਖਦਾ ਹੈ। ਉਹ ਕੁਦਰਤ ਨਾਲ ਅਭੇਦ ਹੋ ਕੇ ਰਹਿਣਾ ਚਾਹੁੰਦਾ ਹੈ, ਆਏ ਗਏ ਸੈਲਾਨੀਆਂ ਲਈ ਰੋਟੀ ਟੁਕ ਕਰਦਾ ਹੈ ਤੇ ਕਦੀ ਤਿਬਤੀ ਸ਼ਰਨਾਰਥੀ ਬੱਚਿਆਂ ਨੂੰ ਨਾਲ ਲੈ ਕੇ ਉਹਨਾਂ ਨਾਲ ਖੇਡਦਾ ਤੇ ਘੁੰਮਦਾ ਰਹਿੰਦਾ ਹੈ — ਸਿਰਫ ਇਸੇ ਵਿਸ਼ਵਾਸ ਨਾਲ ਕਿ ਇਕ ਦਿਨ ਸਭ ਲੋਕਾਂ ਦਾ ਜੀਵਨ ਸੁਖ ਤੇ ਸ਼ਾਂਤੀ ਭਰਿਆ ਬਣੇ।

## ਬੁਲਬੁਲ ਸਿੰਘ ਦੀਆਂ ਦੋ ਕਵਿਤਾਵਾਂ

੧.

ਮੇਰੇ ਗੀਤ ਸਿਰਫ ਵਰਤਮਾਨ ਬਾਰੇ ਹਨ
ਇਹ ਨੀਲੇ ਅਕਾਸ਼ਾਂ, ਰਹਿਸ ਤੇ ਜਗਿਆਸਾ ਦੇ ਪਿਆਰ ਵਿਚ ਡੁੱਬੇ ਨੈਣਾਂ ਬਾਰੇ ਹਨ,
ਤੇ ਜਦ ਸੂਰਜ ਉਚੀਆਂ ਪਹਾੜੀਆਂ ਦੀਆਂ ਚੋਟੀਆਂ ਉੱਤੇ ਚੜ੍ਹਦਾ ਹੈ
ਤਾਂ ਨਾਲ ਨਾਲ ਹੀ ਸੂਰਜ ਦੇ
ਹੌਲੀ ਹੌਲੀ ਮੇਰੀ ਆਵਾਜ਼ ਇਕ ਨਗਮੇ ਵਿਚ ਉਠਦੀ ਹੈ
ਤੇ ਫਿਰ ਮੈਂ ਇਕ ਮਧੁਰ ਆਵਾਜ਼ ਵਿਚ
ਜ਼ਿੰਦਗੀ ਦੀ ਭਰਭੂਰਤਾ ਦਾ ਇਕ ਤਰਾਨਾ ਗਾ ਉਠਦਾ ਹਾਂ।
ਮੇਰੇ ਪਿਆਰੇ, ਅੱਜ ਜ਼ਿੰਦਗੀ ਦੇ ਖੇੜੇ ਦਾ ਇਕ ਹੋਰ ਦਿਨ ਆਇਆ ਹੈ
ਇਥੇ ਹਰ ਪਲ ਹੀ ਨਵਾਂ ਰੰਗ ਚੜ੍ਹ ਰਿਹਾ ਹੈ
ਤੂੰ ਜਾਗ, ਤੇ ਜ਼ਿੰਦਗੀ ਦੀ ਇਸ ਲਟ ਬੌਰੀ ਕੂਹਲ ਵਿਚ ਨਹਾ
ਵੇਖ! ਸੂਰਜ ਤੇਰੀਆਂ ਬਾਹਾਂ 'ਚ ਆਉਣ ਲਈ ਕਿਵੇਂ ਤਰਸ ਰਿਹਾ ਹੈ
ਤੂੰ ਹੁਣ ਬਸ ਜਾਗ ਜਾ ਪਿਆਰੇ
ਤੇ ਹੁਣ ਮੈਨੂੰ ਜ਼ਿੰਦਗੀ ਦੀ ਰਾਤ ਬਾਰੇ ਗਲਾਂ ਨਾ ਪੁੱਛ
ਤੂੰ ਬਸ ਹੁਣ ਜਾਗ, ਤੇ ਇਸ ਚਾਨਣ ਦੇ ਕ੍ਰਿਸ਼ਮੇ 'ਚ ਨਹਾ।
ਹੇ! ਮੇਰੇ ਸੂਰਜ ਵਰਗੇ ਮੌਲਾ
ਤੂੰ ਮੈਨੂੰ ਆਪਣੇ ਨਾਲ ਨਾਲ ਤੁਰਾ
ਮੈਂ ਤੇਰੇ ਨਾਲ ਤੇਰੇ ਵਰਗੀਆਂ ਉਡਾਨਾਂ ਭਰਨਾ ਚਾਹੁੰਦਾ ਹਾਂ
ਮੈਂ ਤੇਰੇ ਰਹਿਸ ਤੇ ਜਗਿਆਸਾ ਦੇ ਗੀਤ ਗਾਉਣਾ ਚਾਹੁੰਦਾ ਹਾਂ
ਮੈਂ ਤੇਰੀ ਇਸ ਰਹਿਸ ਤੇ ਜਗਿਆਸਾ ਭਰੀ ਸਵੇਰ ਨੂੰ ਝੱਲਿਆਂ ਵਾਂਗੂ ਮੁਹੱਬਤ ਕਰਦਾ ਹਾਂ
ਮੈਂ ਤੇਰੇ ਉਹ ਰੰਗ ਫੜਣਾ ਚਾਹੁੰਦਾ ਹਾਂ ਜੋ ਹਰ ਪਲ ਨਵੇਂ ਤੋਂ ਨਵਾਂ ਰੂਪ ਧਾਰ ਰਹੇ ਹਨ
ਮੈਂ ਜ਼ਿੰਦਗੀ ਦੀ ਉਸ ਗਤੀਸ਼ੀਲਤਾ ਵਿਚ ਤਾਰੀਆਂ ਲਾਉਣਾ ਚਾਹੁੰਦਾ ਹਾਂ
ਤੇਰੇ ਨਾਲ ਤੇਰੇ ਵਿਸਮਾਦ ਤੇ ਆਨੰਦ ਦੀ ਦੁਨੀਆਂ ਹਰ ਥਾਂ ਬਨਾਉਣਾ ਚਾਹੁੰਦਾ ਹਾਂ।
ਇਥੇ ਬਰਫਾਂ ਨਾਲ ਮਾਰੇ ਨਿਪੱਤਰੇ ਰੁੱਖ ਖਮੋਸ਼ ਖੜੇ ਹਨ
ਧਰਤੀ ਸਾਰੀ ਬਰਫ਼ ਨਾਲ ਢੱਕੀ ਪਈ ਹੈ
ਚਾਰੇ ਪਾਸੇ ਛਾਇਆ ਪਿਆ ਹੈ ਇਕ ਗਤੀਹੀਨ ਸੁੰਨ ਮਸਾਨ ਸਨਾਟਾ,

ਤੇ ਮੈਂ ਧੁੱਪ 'ਚ ਨਹਾ ਰਹੇ ਘਰ ਦੇ ਮੁੱਖ ਦੁਵਾਰ ਤੋਂ
ਘਰ ਦੇ ਅੰਦਰਲੇ ਵੇਹੜਿਆਂ ਵਲ ਸਰਕ ਰਿਹਾ ਹਾਂ
ਬਰਫ ਤੋਂ ਘਰ ਵਿਚਲੇ ਨਿਘ ਵਲ ਨੂੰ;
ਮੈਂ ਵੇਖ ਰਿਹਾ ਹਾਂ ਕਿ ਕਿਵੇਂ ਸਿਆਲ ਦੀ ਪੈ ਰਹੀ ਬਰਫ਼ ਦਾ
ਧਰਤੀ ਦੇ ਨਿਘ ਨਾਲ ਵੀ ਹੈ ਇਕ ਗੂੜ੍ਹਾ ਵਾਸਤਾ,
ਤੇ ਕਿਵੇਂ ਇਹ ਆਪਣੀ ਨਿਘ ਭਰੀ ਗਲਵਕੜੀ ਨਾਲ
ਸੁੰਨ ਹੋ ਰਹੇ ਦਿਲ ਨੂੰ ਮੁੜ ਦਿੰਦੀ ਹੈ ਜਗਾ,
ਤੇ ਕਿਵੇਂ ਬਰਫੀਲੇ ਤੂਫ਼ਾਨਾਂ ਵਿਚ ਵੀ ਛੁਪੀ ਪਈ ਹੁੰਦੀ ਹੈ ਇਕ ਮੁਸਕਾਨ
ਤੇ ਕਿਵੇਂ ਇਸ ਧਰਤੀ ਦੇ ਚਾਨਣ ਦਾ ਇਹ ਰਹਿਸ ਵੀ
ਦਿਨ ਦੇ ਚਾਨਣ ਦੇ ਰਹਿਸ ਤੋਂ
ਕਿਸੇ ਵੀ ਤਰ੍ਹਾਂ ਹੁੰਦਾ ਨਹੀਂ ਹੈ ਊਣਾ।

ਮੈਂ ਕੁਝ ਇਸ ਤਰ੍ਹਾਂ ਦਾ ਹੀ ਆਪਣੇ ਜੀਵਨ 'ਚ ਗਾਇਆ ਹੈ
ਮੇਰਾ ਕੋਈ ਸੰਗੀਤਕ-ਧੁੰਨ ਬਨਾਉਣ ਦਾ ਆਪਣਾ ਹੀ ਢੰਗ ਹੈ
ਕਿਉਂਕਿ ਮੇਰੇ ਜੀਊਣ ਦਾ. ਵੀ ਆਪਣਾ ਹੀ ਇਕ ਢੰਗ ਹੈ
ਮੈਂ ਅਜੇਹੀ ਧੁੰਨ ਗਾਉਂਦਾ ਹਾਂ
ਜੋ ਪੰਛੀਆਂ ਦੇ ਗੀਤਾਂ ਵਰਗੀ ਹਲਕੀ ਫੁਲਕੀ ਹੋਵੇ
ਜਾਂ ਮੌਸਮਾਂ ਦੇ ਰੰਗਾਂ ਵਰਗੀ
ਜਾਂ ਕਦੀ ਜ਼ਿੰਦਗੀ ਦੇ ਭਿੰਨੇ ਭਿੰਨੇ ਰਸ ਵਿਚ ਤਰ,
ਜਾਂ ਕਦੀ ਮੈਂ ਆਪਣੇ ਗੀਤਾਂ 'ਚ ਢਾਲਦਾ ਹਾਂ
ਬ੍ਰਹਿਮੰਡੀ ਸਰਬਮਾਨ ਸ਼ਕਤੀ,
ਬ੍ਰਹਿਮੰਡ ਦੇ ਸਾਰੇ ਰੂਪ ਤੇ ਰੰਗ ਤੇ ਕਦੀ ਬ੍ਰਹਿਮੰਡ ਦੀ ਇਕ-ਮਾਨਤਾ
ਜਾਂ ਆਦਿ ਤੋਂ ਪਹਿਲਾਂ ਦਾ ਸੁੰਨਯ
ਜਾਂ ਅੰਤ ਤੋਂ ਬਾਦ ਦਾ ਖ਼ਲਾਅ।

ਬਸ ਇਸ ਰਚਨਾ ਦਾ ਆਦਿ ਤੇ ਅੰਤ ਇੱਕੋ ਜੇਹਾ ਹੁੰਦਾ ਹੈ
ਇਹ ਬ੍ਰਹਿਮੰਡੀ ਸ਼ਕਤੀ ਸਾਗਰ ਦੇ ਜਵਾਰ ਭਾਟਿਆਂ ਵਾਂਗ
ਕਦੀ ਚੜ੍ਹਦੀ ਤੇ ਕਦੀ ਉਤਰਦੀ ਹੈ,

ਬਿਲਕੁਲ ਮੇਰੇ ਗੀਤਾਂ ਦੀਆਂ ਧੁੰਨਾਂ ਵਾਂਗ
ਬਿਲਕੁਲ ਮੇਰੇ ਆਪੇ ਦੀ ਤਰ੍ਹਾਂ
ਬਸ ਇਹ ਵੀ ਇਕ ਰਹਿਸਮਈ ਲੀਲ੍ਹਾ ਹੈ
ਕਦੀ ਮੈਂ ਤੇਰੇ ਹੋਠਾਂ ਦਾ ਇਕ ਗੀਤ ਬਣਦਾ ਹਾਂ
ਤੇ ਕਦੀ ਤੂੰ ਮੇਰੇ ਗੀਤਾਂ ਲਈ ਬੰਸਰੀ
ਬਸ ਇਸੇ ਤਰ੍ਹਾਂ ਤੂੰ ਤੇ ਮੈਂ ਤੁਰੇ ਜਾਂਦੇ ਹਾਂ ਇਕੱਠੇ
ਬਰਫਾਂ ਕੱਜੀਆਂ ਧਰਤੀਆਂ ਤੋਂ ਬਹਾਰ ਦੇ ਟਹਿਕਦੇ ਬਾਗਾਂ ਵਲ!

੨.

ਬਸ ਵਹਿੰਦੇ ਦਰਿਆ ਵਿਚੋਂ ਇਕ ਇਸ਼ਕ ਜੇਹਾ ਉਠਿਆ,
ਤੇ ਫਿਰ ਉਹ ਮੁਸਕਰਾਇਆ,
ਤੇ ਫਿਰ ਪਹਾੜੀਆਂ ਤੇ ਪਥਰਾਂ ਦੇ ਉਪਰੋਂ ਨਚਦਾ ਟਪਦਾ ਦੂਰ ਤੁਰ ਗਿਆ।

ਬਸ ਇਸੇ ਤਰ੍ਹਾਂ ਦਿਨ ਦੇ ਪਹੁ ਫੁਟਾਲੇ 'ਚੋਂ
ਕੁਝ ਅਣਵੇਖੇ ਸੁਪਨੇ ਜਾਗੇ
ਫਿਰ ਮੀਂਹ ਵਰਸਿਆ
ਤੇ ਉਸ ਦੇ ਬਾਦ ਨਿਰਮਲ ਪਾਣੀ ਦੀਆਂ ਨੀਲੀਆਂ ਨਦੀਆਂ ਵਹਿ ਉਠੀਆਂ —
ਬਿਲਕੁਲ ਇਸੇ ਤਰ੍ਹਾਂ ਮੇਰੀ ਹਿੱਕ 'ਚੋਂ
ਇਕ ਦਿਨ ਇਸ ਧਰਤੀ ਲਈ ਇਕ ਲਾਲਸਾ ਜਾਗੀ
ਕਿ ਉਹ ਮੈਨੂੰ ਆਪਣੇ ਆਨੰਦ ਤੇ ਸ਼ਾਂਤੀ ਵਿਚ ਸਮੋ ਲਏ।

ਬਸ ਹੁਣ ਮੈਨੂੰ ਨਾ ਜ਼ਿੰਦਗੀ ਦੀ ਸ਼ੋਹਰਤ ਨਾਲ ਮੁਹੱਬਤ ਹੈ
ਤੇ ਨਾ ਕੋਈ ਆਪਣੇ ਲੇਖਾਂ ਤੇ ਕਰਮਾਂ ਉਪਰ ਕੋਈ ਗਿਲਾ
ਮੈਂ ਹੁਣ ਸਿਖ ਲਿਆ ਹੈ ਕਿ ਕਿਵੇਂ ਆਦਮੀ
ਆਪਣੇ ਸੁਪਨਿਆਂ ਨਾਲ ਸਦਾ ਸੰਤੁਸ਼ਟ ਰਹਿ ਸਕਦਾ ਹੈ।

*(ਅਨੁਵਾਦ : ਤੇਜਬੀਰ ਕਸੇਲ)*

O

ਅੰਤਿਕਾ ਦੋ

# ਸਾਰਤਰ ਤੇ ਉਹਦਾ ਜਗਤ

**ਤੇਜਬੀਰ ਕਸੇਲ**

ਅਸਤਿਤਵਵਾਦ ਅਨੁਸਾਰ ਜਨਮ ਲੈਣਾ ਆਦਮੀ ਦੇ ਹੱਥ ਨਹੀਂ ਪਰ ਮਰਨਾ ਉਹਦੇ ਹੱਥ ਵਸ ਹੈ ਤੇ ਸਾਰਤਰ ਇਸ ਸੰਕਲਪ ਨੂੰ ਸਿਰ ਤੋੜ ਤਕ ਨਿਭਾ ਕੇ ਗੁਜਰਿਆ। ਉਹ ਕਲਾਸਕੀ-ਮਾਰਕਸ-ਵਾਦੀ ਪੱਦਤੀ ਦੇ ਚਿੰਤਕਾਂ ਵਿਚ ਇਕ ਵੱਡਾ ਥੰਮ ਸੀ, ਜਿਨ੍ਹਾਂ ਨੇ ਕਿ ਮਾਰਕਸਵਾਦੀ ਦੀ ਕਹਾਣੀ ਨੂੰ ਅੱਗੇ ਤੋਰਿਆ। ਵੀਹਵੀਂ ਸਦੀ ਵਿਚ ਉਹ ਲਗਾਤਾਰ ਇਕ ਸੱਚੇ ਸੁੱਚੇ ਪਹਿਰੇਦਾਰ ਵਾਂਗੂ ਮਾਰਕਸਵਾਦ ਨੂੰ ਮਕਾਨਕੀ, ਰੂੜ੍ਹਵਾਦੀ ਅਤੇ ਰੂੜ੍ਹਵਾਦੀ ਕਿਸਮ ਦੇ ਨਿਸ਼ਚੈ-ਵਾਦੀ ਹੋਣ ਦੇ ਨਿਗਾਰ ਤੋਂ ਬਚਾਉਂਦਾ ਰਿਹਾ। ਮਕਾਨਕੀ ਤੇ ਰੂੜ੍ਹਵਾਦੀ ਕਿਸਮ ਦਾ ਮਾਰਕਸਵਾਦ ਇਕ ਆਦਮੀ ਦੇ ਜਨਮ ਲੈਣ ਤੋਂ ਪਹਿਲਾਂ ਹੀ .ਉਸ ਵਿਅਕਤੀ ਲਈ ਪੂਰਵ-ਨਿਰਧਾਰਤ ਸੰਕਲਪ ਤੇ ਸੱਚੇ ਬਣਾ ਲੈਂਦਾ ਹੈ ਤੇ ਉਸ ਇਕ ਨਵੇਂ ਜੰਮੇ ਆਦਮੀ ਨੂੰ ਉਹਨਾਂ ਨਾਲ ਹੀ ਵੇਖਣਾ ਸ਼ੁਰੂ ਕਰ ਦਿੰਦਾ ਹੈ ਤੇ ਉਸ ਇਕ ਆਦਮੀ ਦੀ ਵਿਅਕਤੀ-ਹੋਂਦ ਨੂੰ ਅੱਖੋਂ ਪਰੋਖੇ ਕਰ ਦਿੰਦਾ ਹੈ ਜਦੋਂ ਆਦਮੀ ਹਰ ਪੱਲ ਉਪਰ ਤੇ ਹਰ ਆਪਣੇ ਕਾਰਜ ਨਾਲ ਆਪਣੇ ਆਪ ਨੂੰ ਨਵੀਂ ਤਰ੍ਹਾਂ ਪਰਿਭਾਸ਼ਤ ਕਰੀ ਜਾਂਦਾ ਹੈ ਤੇ ਕਿਸੇ ਪੂਰਵ ਨਿਰਧਾਰਤ ਸੰਕਲਪ ਜਾਂ ਸੱਚੇ ਦੀ ਪਕੜ ਤੋਂ ਉਪਰ ਉਠ ਜਾਂਦਾ ਹੈ। ਜੇ ਕੋਈ ਸਾਡੇ ਪਾਸ ਸਿਧਾਂਤ ਜਾਂ ਵਿਧੀ ਹੈ ਤਾਂ ਉਹ ਮਨੁੱਖ ਦੀ ਹੋਂਦ ਨੂੰ ਚਮਕਾਉਣ ਤੇ ਪ੍ਰਤੀਬਿੰਬਤ ਕਰਨ ਵਿਚ ਹੈ ਨਾ ਕਿ ਆਦਮੀ ਸਿਧਾਂਤ ਲਈ ਬਣਿਆ ਹੈ।

ਇਸ ਨੂੰ ਸਮਝਣ ਲਈ ਸਾਰਤਰ ਦੀ ਫ਼ਲਾਬੇਅਰ ਦੀ ਦਿੱਤੀ ਉਦਾਹਰਣ ਅਸੀਂ ਲੈ ਸਕਦੇ ਹਾਂ ਕਿ ਰੂੜ੍ਹਵਾਦੀ ਤੇ ਮਕਾਨਕੀ ਮਾਰਕਸਵਾਦੀ ਇਸ ਇਕ ਵਿਅਕਤੀ ਫਲਾਬੇਅਰ ਨੂੰ ਪੈਟੀ-ਬੁਰਜੂਆ ਕਹਿ ਕੇ ਇਕ ਪੂਰਵ ਨਿਰਧਾਰਤ

ਸੱਚੇ ਵਿਚ ਬੰਦ ਕਰਕੇ ਇਹਨੂੰ ਘੁਟ ਦੇਣਗੇ ਤੇ ਇਸ ਬਾਰੇ ਹੋਰ ਵਧੇਰੇ ਨਾ ਦਸ ਸਕਣਗੇ ਜਦ ਕਿ ਸਾਰਤਰ ਉਸ ਬੰਦੇ ਨੂੰ ਜਾਨਣ ਲਈ ਮਾਰਕਸਵਾਦ ਦੇ ਨਾਲ-ਨਾਲ 'ਅਸਤਿਤਵ-ਵਾਦੀ-ਮਨੋਵਿਸ਼ਲੇਸ਼ਣ' ਦੀ ਮਦਦ ਲੈਂਦਾ ਹੈ ਤੇ ਇਥੇ ਹੀ ਸਾਰਤਰ ਮਾਰਕਸੀ ਡਾਇਲੈਕਟਸ ਵਿਚ ਵਾਧਾ ਕਰਦਾ ਤੇ ਯੋਗਦਾਨ ਪਾਉਂਦਾ ਹੈ ਤੇ ਇਹ ਵਿਖਾਉਂਦਾ ਹੈ ਕਿ ਇਹ ਸਾਰਤਰੀ ਡਾਇਲੈਕਟਸ ਕਿਵੇਂ ਇਕ ਮੂੰਹਾ ਨਹੀਂ ਸਗੋਂ ਦੋ ਮੂੰਹਾ ਹੈ ਭਾਵ ਪ੍ਰੋਗਰੈਸਵ ਤੇ ਰੀਗਰੈਸਵ (ਡੂੰਘਾਈ ਵੱਲ ਜਾਣ ਵਾਲਾ) ਵੀ ਹੈ। ਇਸ ਤਰ੍ਹਾਂ ਨਾਲ ਉਹ ਅਸਤਿਤਵ-ਵਾਦੀ ਮਨੋ-ਵਿਸ਼ਲੇਸ਼ਨ ਦਾ ਜਨਮਦਾਤਾ ਹੈ ਤੇ ਉਹ ਦੀਆਂ ਤਿੰਨੇ ਰਚਨਾਵਾਂ ਜੋ ਫਲਾਬੇਅਰ, ਜਾਂ ਜ਼ੈਨੇ ਤੇ ਬੋਦਲੇਅਰ ਬਾਰੇ ਹਨ ਉਹ ਇਸ ਗੱਲ ਦਾ ਸਬੂਤ ਹਨ।

ਜਿਵੇਂ ਸਮਾਜ-ਸ਼ਾਸਤਰਾਂ ਦੇ ਖੇਤਰ ਵਿਚ ਭਾਸ਼ਾ ਵਿਗਿਆਨ ਦਾ ਅੱਜ ਕਲ੍ਹ ਕਾਫ਼ੀ ਬੋਲਬਾਲਾ ਹੈ, ਤਾਂ ਇਥੇ ਇਕ ਸਰਸਰੀ ਝਾਤ ਸਾਰਤਰ ਦੇ ਭਾਸ਼ਾ ਸੰਬੰਧੀ ਨੁਕਤੇ ਉਪਰ ਮਾਰਨੀ ਵੀ ਜ਼ਰੂਰੀ ਤੇ ਯੋਗ ਬਣਦੀ ਹੈ। ਜਦ ਕਿ ਉਹ ਸਾਰੀ ਉਮਰ ਇਹ ਕਹਿੰਦਾ ਆਇਆ ਕਿ ਆਦਮੀ ਦੇ ਆਸ-ਪਾਸ ਸਭ ਕੁਝ ਉਹਦੇ ਲਈ ਪਰਾਇਆ ਹੈ ਤੇ ਪਰਾਇਆ ਹੀ ਨਰਕ ਹੈ (Other is the hell) ਤਾਂ ਇਸ 'ਤਨਾਅ ਵਿਚੋਂ ਉਹ ਆਪਣੇ ਆਖਰੀ ਦਿੱਤੇ ਇੰਟਰਵੀਊਆਂ ਵਿਚ ਇਸ ਦ੍ਰਿਸ਼ਟੀਕੋਣ ਵੱਲ ਪਹੁੰਚਦਾ ਵੀ ਨਜ਼ਰ ਆਉਂਦਾ ਹੈ ਕਿ ਆਦਮੀ ਹੈ ਹੀ ਉਹਦੀ ਸਿਰਜੀ ਭ੍ਰਾਸ਼ਾ ਕਿਉਂਕਿ ਜੋ ਕੁਝ ਆਦਮੀ ਦੇ ਹੱਥ ਵੱਸ ਹੈ ਤੇ ਜੋ ਮਨੁੱਖ ਨੇ ਸਿਰਜਿਆ ਹੈ ਤੇ ਜੋ ਜਾਣਿਆ ਹੈ ਉਹ ਉਸ ਨੂੰ ਸ਼ਬਦਾਂ ਰਾਹੀਂ ਹੀ ਜਾਣਦਾ ਤੇ ਕਹਿੰਦਾ ਹੈ ਕਿ ਆਦਮੀ ਨੇ ਆਪਣੇ ਆਪੇ ਦੀ ਸਭ ਤੋਂ ਵੱਧ ਤੋਂ ਵੱਧ ਪਾਰਦਰਸ਼ਕਤਾ (Transparency of the being) ਤੱਕ ਅਪੜਣਾ ਹੀ ਉਹਦਾ ਸੱਚਾ ਅਸਲੀ ਕਰਮ ਹੈ ਤੇ ਇਸ ਅਵਸਥਾ ਤਕ ਉਹ ਸਿਰਫ਼ ਭਾਸ਼ਾ ਰਾਹੀਂ ਹੀ ਪਹੁੰਚ ਸਕਦਾ ਹੈ ਤੇ ਇਥੇ ਜੋ ਕੁਝ ਨੂੰ ਉਹ ਉਪਰੋਕਤ ਪਰਾਇਆ ਕਹਿੰਦਾ ਹੈ, ਉਸਨੂੰ ਉਥੇ ਹੀ ਕਈ ਵਾਰੀ ਉਹ ਭਾਸ਼ਾ ਦਾ ਨਾਂ ਵੀ ਦੇਂਦਾ ਹੈ ਤੇ ਉਥੇ ਹੀ ਇਸ ਦੇ ਨਾਲ-ਨਾਲ ਹੀ ਉਹ ਦੂਜੇ ਬੰਨੇ ਇਹ ਵੀ ਕਹਿੰਦਾ ਹੈ ਕਿ ਲੇਖਕ ਤੇ ਚਿੰਤਕ ਹੀ ਵੱਧ ਸੁਤੰਤਰਤਾ ਪ੍ਰਾਪਤ ਕਰ ਸਕਦੇ ਹਨ, ਕਿਉਂਕਿ ਆਜ਼ਾਦੀ ਦੋ ਵਿਰੋਧਾਭਾਸ਼ੀ ਚੀਜ਼ਾਂ ਵਿਚੋਂ ਇਕ ਦੀ ਚੋਣ 'ਚੋਆਇਸ' ਕਰਨਾ ਹੈ ਤੇ ਇਹੋ ਮਨੁੱਖ ਦਾ ਸੱਚ ਤੇ ਸਦਾਚਾਰ ਹੈ, ਤੇ ਲੇਖਕ ਲਿਖਣ ਸਮੇਂ ਸ਼ਬਦਾਂ ਤੇ (Texts) ਦੀ ਚੋਣ ਕਰਨ ਵੇਲੇ ਇਹ ਆਜ਼ਾਦੀ ਵੱਧ ਤੋਂ ਵੱਧ ਗ੍ਰਹਿਣ ਕਰਦਾ ਹੈ।

ਬਾਕੀ ਜਿਵੇਂ ਅੱਜਕਲ੍ਹ ਪੰਜਾਬੀ ਆਲੋਚਨਾ ਤੇ ਚਿੰਤਨ ਦੇ ਖੇਤਰ ਵਿਚ ਸੰਰਚਨਾਵਾਦ ਦੀ ਕਾਫ਼ੀ ਚਰਚਾ ਹੈ ਪਰ ਉਥੇ ਵੀ ਇਸ ਵਿਧੀ ਨੂੰ ਸਮਝਣ ਵਾਸਤੇ ਸਾਨੂੰ ਸਾਰਤਰ ਦੀਆਂ ਦੋਹਾਂ ਮੁੱਖ ਕਿਰਤਾਂ Being and Nothing ness ਤੇ Critique of the Dialectical Reason ਨੂੰ ਪੜ੍ਹਨਾ ਵੀ ਅਤਿ ਜ਼ਰੂਰੀ ਹੈ। ਪਹਿਲੀ ਪੁਸਤਕ ਵਿਚ ਉਹਦਾ ਵਾਦ-ਵਿਵਾਦ ਹੇਗਲ ਤੇ ਫਰਾਇਡ ਨਾਲ ਹੈ ਤੇ ਦੂਜੀ ਵਿਚ ਮਾਰਕਸ ਨਾਲ । ਸੰਰਚਨਾਵਾਦ ਆਦਮੀ ਨੂੰ 'ਵਿਕੇਂਦਰੀਕਰਣ' ਦੇ ਨੁਕਤੇ ਨਿਗਾਹ ਤੋਂ ਵੇਖਦਾ ਹੈ ਜਦੋਂ ਕਿ ਸਾਰਤਰ ਦੇਕਾਰਤ ਦੇ ਕੋਜੀਤੋ ਦੇ ਮੂਲ ਸੰਕਲਪ ਨਾਲ ਜੁੜਿਆ ਆਪਣੇ ਅਸਤਿਤਵਵਾਦੀ ਸੱਚ ਦੀ ਪ੍ਰੋੜਤਾ ਕਰਦਾ ਹੈ : 'I think therefore I exist' ਭਾਵ ਕਿ ਆਦਮੀ ਅਜਿਹੇ ਥਾਂ ਜੰਮਦਾ ਹੈ ਜਿਥੇ ਉਹਦੇ ਹੱਥ ਵਸ ਕੁਝ ਨਹੀਂ ਹੈ ਪਰ ਉਹ ਆਪਣੇ ਆਪ ਨੂੰ ਆਪਣੀ ਚੇਤਨਾ ਦੇ ਹੰਭਲੇ ਤੇ ਕਾਰਜ ਸ਼ਕਤੀ ਨਾਲ ਇਸ ਨਰਕ ਕੁੰਬੀ ਵਿਚੋਂ ਬਾਹਰ ਕਢ ਸਕਦਾ ਹੈ, ਜਿਹਨੂੰ ਉਹ ਮਨੁੱਖੀ-ਸੁਤੰਤਰਤਾ ਦਾ ਨਾਂ ਦਿੰਦਾ ਹੈ।

ਬਾਕੀ ਉਹ ਆਪਣੇ ਆਖਰੀ ਦਿਨਾਂ ਵਿਚ ਕਾਫ਼ੀ ਸੰਤੁਸ਼ਟ ਸੀ, ਕਿਉਂਕਿ ਉਹਦਾ ਵੱਡਾ ਕੰਮ 'ਕਰਤੀਕ ਆਫ਼ ਦਾ ਡਾਇਲੈਕਟੀਕਲ ਰੀਸਨ' ਨੂੰ ਉਹ ਸੰਪੂਰਨ ਕਰ ਚੁੱਕਾ ਸੀ। ਉਹ ਹਾਈਪਰਸੈਂਨਸੇਟਿਵਟੀ ਦਾ ਵੀ ਸ਼ਿਕਾਰ ਸੀ ਤੇ ਜਦ ਆਪ ਕੰਮ ਕਰਦਾ ਕਰਦਾ ਥੱਕ ਜਾਂਦਾ ਤਾਂ ਦਿਨ ਵਿਚ ਅਠ੍ਹਾਰਾਂ-ਅਠ੍ਹਾਰਾਂ ਉਤੇਜਨਾ ਵਰਧਕ ਗੋਲੀਆਂ ਖਾ ਕੇ ਵੀ ਆਪਣੀ ਪੜ੍ਹਾਈ ਲਿਖਾਈ ਦੇ ਕੰਮ ਨੂੰ ਜਾਰੀ ਰਖਦਾ ਸੀ। ਪਿਛਲੇ ਕੁਝ ਵਰ੍ਹਿਆਂ ਤੋਂ ਘੱਟ ਵੱਧ ਹੀ ਲੋਕਾਂ ਨੂੰ ਮਿਲਣ ਲਈ ਘਰੋਂ ਬਾਹਰ ਨਿਕਲਦਾ ਤੇ ਆਪਣੇ ਕੰਮ ਵਿਚ ਲੱਗਾ ਰਹਿੰਦਾ। ਇਸ ਇਕ ਧੁਨ ਵਾਲੇ ਜੀਵਨ ਨੂੰ ਸੰਨਿਆਸ ਵਾਲਾ ਜੀਵਨ ਵੀ ਕਹਿ ਸਕਦੇ ਹਾਂ ਪਰ ਫਿਰ ਵੀ ਉਹ ਇਸ ਸਮੇਂ ਦੌਰਾਨ ਬੁੱਢੇ ਲੋਕਾਂ ਦੀ ਥਾਂ ਤੀਹ ਸਾਲ ਦੇ ਆਸ-ਪਾਸ ਦੀ ਉਮਰ ਦੇ ਨੌਜਵਾਨਾਂ ਨਾਲ ਦੋਸਤੀ ਰਖਣੀ ਤੇ ਗੱਲਬਾਤ ਕਰਨੀ ਵਧੇਰੇ ਪਸੰਦ ਕਰਦਾ ਸੀ, ਜਿਨ੍ਹਾਂ ਕੋਲ ਜੀਵਨ ਦੀ ਸੰਭਾਵਨਾ ਤੇ ਰੌਂਅ ਹੈ ਨਾ ਕਿ ਦਕਿਆਨੂਸੀ ਬੁਢੇਪਾ।

ਬਾਕੀ ਸੰਕਾਲਪਕ ਤੇ ਬੌਧਿਕ ਪੱਧਰ ਉਪਰ ਉਹ ਇਕ ਅਸਧਾਰਨ, ਅੱਖੜ ਤੇ 'ਹਰਾਮ ਜਾਦੀ' ਕਿਸਮ ਦੀ ਵਸਤੂ ਸੀ (ਇਹ ਸ਼ਬਦ ਥੋੜ੍ਹਾ ਪਿਆਰ ਤੇ ਪੱਛਮੀ ਕਲਾਸਕੀ ਸਹਿਤ ਦੀ ਨੁਹਾਰ ਵਿਚ ਤਰੀਫ਼ ਵਜੋਂ ਵਿਸ਼ਲੇਸ਼ਣੀ ਸਵਰ 'ਚ ਹੈ) ਕਿਉਂਕਿ ਉਹ ਸਾਰੀ ਉਮਰ ਇਕ ਵਿਅਕਤੀਗਤ ਤੇ ਪ੍ਰਚੰਡ ਰੈਡੀਕਲ

ਰਿਹਾ, ਤੇ ਜੋ ਕੁਝ ਉਸਨੂੰ ਮਨੁੱਖੀ ਸ਼ਖਸ਼ੀਅਤ ਤੇ ਹੋਂਦ ਦੇ ਖਿਲਾਫ਼ ਲੱਗਦਾ ਸੀ, ਉਸਨੂੰ ਉਹ ਬੇਝੱਕ, ਮੂੰਹ ਫਾੜ ਫਾੜ ਕੇ ਵੱਡੀਆਂ ਤੇ ਭੈੜੀਆਂ ਗਾਲ੍ਹਾਂ ਕੱਢਦਾ ਸੀ ਭਾਵੇਂ ਉਹ ਅਮਰੀਕਾ ਹੋਵੇ, ਭਾਵੇਂ ਰੂਸ, ਭਾਵੇਂ ਨਾਜੀ, ਭਾਵੇਂ ਫਰਾਂਸ ਦੀ ਅਲਜੀਅਰ ਉਪਰ ਚੜ੍ਹਾਈ ਤੇ ਭਾਵੇਂ ਰੂਸ ਦੀ ਹੰਗਰੀ ਜਾਂ ਚੈਕੋਸਲਵਾਕੀਆ ਵਿਚ ਦਖਲ ਅੰਦਾਜ਼ੀ। ਉਸ ਨੂੰ ਨਿੱਜੀ ਤੇ ਸਮਾਜਿਕ ਜੀਵਨ ਵਿਚ ਜਦ ਕਦੀ ਵੀ ਕੋਈ ਗਲ ਭੈੜੀ ਤੇ ਗੈਰ ਮਨੁੱਖੀ ਲੱਗਦੀ ਤਾਂ ਉਸ ਨੂੰ ਉਹ ਨਿਸ਼ੰਗ ਹੋ ਕੇ ਭੈੜੀਆਂ ਗਾਲ੍ਹਾਂ ਕਢਦਾ ਤੇ ਉਹਦਾ ਵਿਰੋਧ ਕਰਦਾ। ਲੋਕ ਉਹਦੀਆਂ ਦਿੱਤੀਆਂ ਗਾਲ੍ਹਾਂ ਤੋਂ ਤ੍ਰਹਿੰਦੇ ਸਨ। ਕਈ ਵਾਰੀ ਡੀਗਾਲ ਨੂੰ ਕੁਝ ਲੋਕਾਂ ਕਿਹਾ ਕਿ ਇਹਨੂੰ ਜੇਲ੍ਹ ਦੇ ਦੇਵੋ ਤਾਂ ਉਸ ਕਿਹਾ ਕਿ ਕੋਈ ਵਾਲਤੇਅਰ ਨੂੰ ਕਿਵੇਂ ਜੇਲ੍ਹ 'ਚ ਸੁੱਟ ਸਕਦਾ ਹੈ? ਸ਼ਾਇਦ ਇਹ ਉਹਨੂੰ ਇਕ ਵੱਡੀ ਸ਼ਰਧਾਂਜਲੀ ਸੀ।

ਉਹ ਇਕ ਐਸਾ ਵਿਅਕਤੀ ਸੀ, ਜੋ ਨਿਰੰਤਰ ਕ੍ਰਾਂਤੀ ਵਿਚ ਵਿਸ਼ਵਾਸ ਰੱਖਦਾ ਸੀ ਤਾਂ ਕਿ ਮਨੁੱਖੀ ਸ਼ਖਸ਼ੀਅਤ ਤੇ ਹੋਂਦ ਨਿਰੰਤਰ ਨਿਖਰਦੀ ਤੇ ਮੌਲਦੀ ਰਹੇ। ਰਸਲ ਦਾ ਇਹ ਕਥਨ ਉਹਦੇ ਲਈ ਕਿੰਨਾ ਢੁੱਕਵਾਂ ਹੈ : Conformity is death but perpetual revolt life. ਉਹ ਨਿਰੋਲ ਵਿਅਕਤੀਗਤ ਵਿਅਕਤੀ ਸੀ ਜੋ ਸਦਾ ਆਪਣੀ ਜ਼ਮੀਰ ਨਾਲ ਰਹਿਣਾ ਚਾਹੁੰਦਾ ਸੀ ਤੇ ਜਿਸ ਨਾਲ ਮਨੁੱਖ ਨੂੰ ਅਜ਼ਾਦ ਕਰਨਾ ਚਾਹੁੰਦਾ ਸੀ। ਇਸ ਲਈ ਕਈ ਵਾਰੀ ਉਹ ਸਾਨੂੰ ਫਰਾਂਸ ਦੀ ਪ੍ਰੰਪਰਾਗਤ ਦਾਰਸ਼ਨਿਕ ਧਾਰਾ ਦਾ ਪਰਵਕਤਾ ਵੀ ਲੱਗਦਾ ਹੈ ਜੋ ਉਹਨਾਂ ਸਦਾਚਾਰਕ ਚਿੰਤਕਾਂ ਦੀ ਬਣੀ ਹੈ ਜੋ ਨਿਗਰ ਰਹੇ ਸਮਾਜ ਦੀ ਸਦਾ ਨੁਕਤਾਚੀਨੀ ਕਰਦੇ ਹਨ। ਦੂਜੇ ਸ਼ਬਦਾਂ ਵਿਚ ਉਹ ਸਾਡੇ ਯੁੱਗ ਦਾ ਰੂਸੋ ਹੈ।

ਬਾਕੀ ਉਹਦੇ ਜੀਵਨ ਨੂੰ ਜਾਨਣ ਲਈ ਉਹਦੀ ਪੁਸਤਕ Words ਹੈ, ਜਿਥੇ ਉਹ ਆਪਣੇ ਚੌਦਾਂ ਸਾਲਾਂ ਦੇ ਜੀਵਨ ਤਕ ਦੀਆਂ ਕੁਝ ਘਟਨਾਵਾਂ ਲਿਖਦਾ ਹੈ ਕਿ ਕਿਵੇਂ ਇਕ ਮੱਧ ਵਰਗੀ ਬੁਰਜੂਆ ਪ੍ਰਵਾਰ ਵਿਚ ਜਨਮ ਲੈ ਕੇ, ਉਹ ਆਪਣੇ ਆਪ ਨੂੰ ਅਜ਼ਾਦ ਕਰਵਾਉਣ ਲਈ, ਇਥੇ ਆਪਣਾ ਪਹਿਲਾ ਸੰਘਰਸ਼ ਰਚਦਾ ਹੈ। ਇਹੋ ਜੀਵਨ ਦਾ ਉਹ ਫਾਰਮੇਟਵ ਅਰਸਾ ਹੈ, ਜਦ ਆਦਮੀ ਆਪਣੀ ਨੀਂਹ ਭਰਦਾ ਹੈ। ਚੌਦਾਂ ਪੰਦਰਾਂ ਸਾਲ ਦੇ ਮੁਢਲੇ ਜੀਵਨ ਬਾਅਦ ਉਹ ਹੋਰ ਕੁਝ ਨਹੀਂ ਲਿਖਦਾ ਕਿਉਂਕਿ ਆਉਣ ਵਾਲੇ ਸਾਲਾਂ ਦਾ ਮੂੰਹ ਮੱਥਾ, ਇਹੋ ਮੁੱਢਲੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਸਿਰਜ ਦਿੰਦੀਆਂ ਹਨ। ਇਸ ਤੋਂ ਬਾਅਦ ਦੇ ਉਹਦੇ ਜੀਵਨ ਨੂੰ ਜਾਨਣ ਬਾਰੇ ਸਮੂਨ ਦਾ ਲਿਖਿਆ ਨਾਵਲ 'ਮਾਂਦਰੀਨ' ਪੜ੍ਹਨਾ ਬਹੁਤ

ਜ਼ਰੂਰੀ ਹੈ। ਸਾਰਤਰ ਨੂੰ ਸਮਝਣ ਤੇ ਉਹਦੇ ਕੋਲ ਵਧੇਰੇ ਰਹਿਣ ਤੇ ਜਾਨਣ ਵਾਲਿਆਂ ਵਿਚ ਵਧੇਰੇ ਸਮੂਨ ਹੈ ਜੋ ਸਾਰੀ ਉਮਰ ਇਕ ਸੱਚੀ ਦੋਸਤ ਵਾਂਗ ਉਸ ਨਾਲ ਰਹੀ। ਉਹ ਆਪਣੇ ਦੋ ਵੱਖਰੇ ਵੱਖਰੇ ਘਰ ਰਖਦੇ ਹੋਏ ਵੀ ਇਕ ਦੂਜੇ ਦੀ ਅਜ਼ਾਦੀ ਦਾ ਸਤਿਕਾਰ ਕਰਦੇ ਸਨ ਤੇ ਕਈ ਵਾਰੀ ਇਕੱਠੇ ਰਹਿੰਦੇ ਸਨ। ਉਹਨਾਂ ਇਕ ਦੂਜੇ ਦੀ ਅਜ਼ਾਦੀ ਦਾ ਖਿਆਲ ਕਰਕੇ ਵਿਆਹ ਨਹੀਂ ਸੀ ਕਰਾਇਆ ਕਿਉਂਕਿ ਉਹ ਕਿਸੇ ਬੁਰਜ਼ੂਆਂ ਕਿਸਮ ਦੀ ਸੰਸਥਾ ਵਿਚ ਬੱਝਣਾ ਨਹੀਂ ਸਨ ਚਾਹੁੰਦੇ ਪਰ ਫਿਰ ਵੀ ਉਹਨਾਂ ਦਾ ਰਿਸ਼ਤਾ ਜਿੰਨਾ ਪਿਆਰ ਵਾਲਾ ਸੀ ਉਨਾ ਹੀ ਤਨਾਅ ਭਰਿਆ ਸੀ। ਜਦੋਂ ਸਮੂਨ ਲਿਖਦੀ ਹੈ "We seek death of each other through our consciences"

ਬਾਕੀ (ਇਹ ਸ਼ਬਦ ਥੋੜਾ ਪਿਆਰ ਤੇ ਲਾਈਟ ਵੇਨ'ਚ) ਉਹ ਕਿਸੇ ਰੱਬ ਰੁਬ 'ਚ ਤਾਂ ਵਿਸ਼ਵਾਸ ਨਹੀਂ ਰਖਦਾ ਸੀ। ਪਰ ਪੀਂਦਾ ਬੜੀ ਸੀ ਤੇ ਉਹਦੇ ਪੀਣ ਬਾਰੇ ਕਈ ਘਟਨਾਵਾਂ ਜਗਤ ਪ੍ਰਸਿੱਧ ਹਨ। ਸੋ ਅੱਜ ਸਾਨੂੰ ਵੀ ਉਹਦੀ ਯਾਦ ਵਿਚ ਜਾਮ ਸਾਂਝੇ ਕਰਨੇ ਚਾਹੀਦੇ ਹਨ ਤੇ ਉਹਦੀਆਂ ਪ੍ਰਾਪਤੀਆਂ ਬਾਰੇ ਗੱਲਾਂ ਕਰਨੀਆਂ ਚਾਹੀਦੀਆਂ ਹਨ।

*(ਦਿੱਤੀ ਇਕ ਸ਼ਰਧਾਂਜਲੀ ਵਿਚੋਂ)*



## ਅੰਤਿਕਾ ਤਿੰਨ

# ਮੁੱਖ ਸ਼ਬਦ

ਲਲਿਤ ਕਲਾਵਾਂ ਵਿਚੋਂ ਸੰਗੀਤ ਸ਼੍ਰੋਮਣੀ ਤੇ ਸ਼ੁੱਧ ਰੂਪ ਦੀ ਕਲਾ ਹੈ – ਮਨੁੱਖੀ ਸੰਵੇਦਨਾ ਨੂੰ ਤੁਰੰਤ ਤੇ ਭਾਵਕ ਪ੍ਰਵੇਗ ਵਿਚ ਜਕੜ ਦੇਣ ਵਾਲਾ ਅਨੂਠਾ ਲਰਜ਼ਾ। ਅਨਹਦ ਸ਼ਬਦ ਦੀ ਅਤਿ ਸੂਖਮ ਨਾ ਪਕੜੀ ਜਾਣ ਵਾਲੀ ਭਾਵਾਂ ਵਿਚ ਭਿੱਜੀ ਤਰਲ ਸੁੰਦਰਤਾ, ਪਿਆਰ ਅਨੁਰਾਗ ਦੀ ਅੰਤਮ ਮੰਜ਼ਿਲ ਤੇ ਵਿਸਮਾਦੀ ਜੀਵਨ ਦਾ ਉਚਤਮ ਰਹਿਸ। ਇਕ ਅਨੂਠਾ ਵਚਿਤਰ ਤੇ ਵੈਰਾਟ ਅਨੁਭਵ ਜੋ ਨਿਰੋਲ ਸਤ, ਸ਼ਬਦ, ਧੁਨੀਆਂ ਜਾਂ ਸੁਰਾਂ ਦਾ ਮੇਲ। 'ਸੁਰ ਮੰਡਲ' ਵਿਚ ਅਜਿਹੇ ਸੂਖਮ ਮਨੁੱਖੀ ਅਨੁਭਵ ਦੇ ਰਹਿਸ-ਮਈ ਛਿਨਾਂ ਨੂੰ ਸਵਰ-ਬੱਧ ਕਰਨ ਦਾ ਯਤਨ ਕੀਤਾ ਗਿਆ ਹੈ।

ਪੰਜਾਬੀ ਗਦ ਰਚਨਾ ਵਿਚ ਲਘੂ ਅਕਾਰੀ ਨਿਬੰਧਾਂ ਦੇ ਉਦਾਹਰਣ ਤੇ ਵੰਨਗੀਆਂ ਪਰੰਪਰਾ ਰੂਪ ਵਿੰਚ ਪ੍ਰਾਪਤ ਹਨ। ਪਰ ਇਸ ਰਚਨਾ ਵਰਗਾ ਵਿਸ਼ੈ ਤੇ ਰੂਪ ਦਾ ਸੁਭਾਵਕ ਸੁਰਮੇਲ ਪਹਿਲਾਂ ਕਦੀ ਨਹੀਂ ਹੋ ਸਕਿਆ। ਇਹ ਇਸ ਨਵੇਂ ਸਾਹਿਤਕ ਯਾਤਰੀ ਦੇ 'ਸੁਰ ਮੰਡਲ' ਦੇ ਕਾਵਿ ਸੰਗੀਤ ਦੀ ਸਭ ਤੋਂ ਵਿਸ਼ੇਸ਼ ਉਪਮਾ ਹੈ। ਮੈਨੂੰ ਇਹਨਾਂ ਵਿਚਲਾ ਬਿਰਤਾਂਤ, ਵਰਨਣ, ਵਿਆਖਿਆ ਆਤਮ ਚਿਤਵਨ, ਸਭ ਕੁਝ ਅਨੁਭਵੀ ਪ੍ਰਤੀਤ ਹੋਇਆ ਹੈ ਜੋ ਆਪਣੇ ਕੇਂਦਰ ਬਿੰਦੂ ਤੋਂ ਲਾਂਭੇ ਨਹੀਂ ਜਾਂਦਾ, ਉਸ ਨਾਲ ਅਨਿਖੜ ਭਾਂਤ ਜੁੜਿਆ ਰਹਿੰਦਾ ਹੈ। ਉਸ ਤੋਂ ਬਿਨਾਂ ਇਹਨਾਂ ਵਿਚ ਇਕ ਦਾਰਸ਼ਨਿਕ ਸੇਧ ਨੂੰ ਅਪਨਾਉਣ ਦਾ ਵੀ ਅਮਲ ਦਿਖਾਈ ਦਿੰਦਾ ਹੈ।

ਇਹਨਾਂ ਦਾ ਸਰੂਪ ਪੂਰਵ ਨਿਰਧਾਰਤ ਨਹੀਂ ਸਗੋਂ ਸਜੀਵ ਰੂਪ ਦਾ ਸੁਤੈ ਪ੍ਰਕਾਸ਼ੀ ਹੈ। ਜੋ ਅਨੁਭਵ ਦੇ ਵੇਗ ਤੇ ਵਹਿਣ ਅਨੁਸਾਰ ਸੁੰਦਰ ਵਾਕਾਂ ਵਿਚ ਢਲਦਾ ਜਾ ਰਿਹਾ ਹੈ ਜਿਵੇਂ ਵਹਿੰਦਾ ਝਰਨਾ ਆਪਣਾ ਕੁਦਰਤੀ ਨਾਦ

ਅਲਾਪ ਰਿਹਾ ਹੋਵੇ। ਕੁਦਰਤੀ ਹੋਣ ਕਰਕੇ ਇਹ ਸ਼ਾਸਤਰੀ ਵਿਧੀ ਵਿਧਾਨ ਵਾਂਗ ਪੂਰੀ ਤਰ੍ਹਾਂ ਕਾਂਟਿਆ ਛਾਂਟਿਆ ਰੂਪ ਨਹੀਂ ਰਖਦਾ, ਸਗੋਂ ਕਿਤੇ ਕਿਤੇ ਸ਼ੈਲੀ ਦੀ ਸੋਧ ਦੀ ਵੀ ਗੁੰਜਾਇਸ਼ ਦਿਖਾਈ ਦਿੰਦੀ ਹੈ। ਹਾਂ ਲਲਿਤ ਨਿਬੰਧਾਂ ਵਿਚਲਾ ਆਨੰਦ ਬੜਾ ਕੁਦਰਤੀ, ਪਵਿੱਤਰ ਤੇ ਅਰੋਗ ਸਾਹਿਤਕ ਲਗਨ ਦਾ ਪ੍ਰੀਚੈ ਦਿੰਦਾ ਹੈ।

ਕਿਰਪਾਲ ਸਿੰਘ ਕਸੇਲ

O

## ਅੰਤਿਕਾ ਚਾਰ

# ਇਕ ਨਵੇਂ ਗੀਤ ਦੀ ਲੈਅ

ਇਕ ਮਧੁਰ ਜਿਹੀ ਸੁਰ-ਲਹਿਰੀ ਮੇਰੇ ਆਲੇ-ਦੁਆਲੇ ਮੰਡਲਾ ਰਹੀ ਸੀ, ਇਕ ਨਿਰਹੋਂਦ ਜਿਹੀ ਹੋਂਦ, ਮੇਰੇ ਕੰਨਾਂ ਵਿਚ ਕੋਈ ਅਨਹਦ ਨਾਦ ਜਿਹਾ ਗੁੰਜਾਉਂਦੀ ਸੀ। ਮੈਂ ਆਪਣੀ ਹੀ ਸੁਰ-ਲਹਿਰੀ ਵਿਚ ਮਸਤ, ਉਸ ਦੇ ਸੂਖਮ ਅਹਿਸਾਸ ਨੂੰ ਮਹਿਸੂਸ ਕਰਕੇ ਵੀ, ਚੁਪ ਸਾਂ।

ਇਕ ਦਿਨ ਅਚਾਨਕ ਹੀ ਇਹ ਨਿਰਹੋਂਦੀ ਸੁਰ-ਲਹਿਰੀ ਮੇਰੇ ਕੰਨਾਂ ਵਿਚ ਗੂੰਜ ਉਠੀ, "ਪੀੜ੍ਹੀਆਂ ਦੇ ਹੰਝੂ", ਇਸ ਦੇ ਰਸਵਾਦਨ ਤੋਂ ਬਾਅਦ ਮੈਂ ਉਸ ਵਲ ਝਾਕਿਆ, "ਤੇਰੀ ਉਮਰ ਤੋਂ ਵਧੀਆ ਰਚਨਾ ਹੈ।"

ਰਚਨਾ ਵਾਸਤੇ ਕੋਈ ਉਮਰ ਨਿਸ਼ਚਿਤ ਨਹੀਂ।

ਉਹ ਸੁਰ-ਲਹਿਰੀ ਤੇਜਬੀਰ ਹੈ, ਆਪਣੇ ਸਰੀਰ ਵਰਗੇ ਹੀ ਸੂਖ਼ਮ ਜਿਹੇ, ਕਵਿਤਾ ਰੂਪੀ ਨਿਬੰਧ ਜਾਂ ਨਿਬੰਧ ਰੂਪੀ ਕਵਿਤਾਵਾਂ ਲਿਖ ਕੇ ਉਸ ਨੇ ਸਾਡੇ ਸਾਹਿਤ ਵਿਚ ਉਪਜ ਰਹੇ ਨਵੇਂ ਰੂਪ ਦੀ ਗੱਲ ਅੱਗੇ ਟੋਰੀ ਹੈ। ਮੈਂ ਜਦੋਂ ਲਲਿਤ ਨਿਬੰਧ ਲਿਖਣੇ ਸ਼ੁਰੂ ਕੀਤੇ ਤਾਂ ਆਪਣੇ ਆਪ ਨੂੰ ਬੜਾ ਇਕੱਲਾ ਜਿਹਾ ਮਹਿਸੂਸ ਕੀਤਾ ਸੀ, ਤੇਜਬੀਰ ਨੇ ਮੇਰੀ ਗੱਲ ਦਾ ਹੁੰਗਾਰਾ ਭਰਿਆ ਹੈ। ਸਿਆਲਾਂ ਦੀ ਡੂੰਘੀ ਰਾਤ ਤਕ ਬਾਬਾ ਇਕੱਲਾ ਹੀ ਭੱਠੀ ਦੀ ਅੱਗ ਫਰੋਲਦਾ ਪਿਆ ਸੀ, ਇਕ ਹੋਰ ਸਿਰ ਫਿਰਿਆ, ਖੇਸ ਦੀ ਬੁੱਕਲ ਮਾਰੀ ਤੇ ਹੱਥ ਵਿਚ ਕਪਾਹ ਦੀਆਂ ਛਿਟੀਆਂ ਫੜੀ ਉਸ ਦੇ ਕੋਲ ਆ ਬੈਠਾ, "ਬਾਬਾ, ਬੈਠਾ ਰਹੁ, ਐਵੇਂ ਕਿਥੇ ਜਾਏਂਗਾ? ਤੇਰੀ ਕਹਾਣੀ ਹੁਣ ਪਿੰਡ ਦੀਆਂ ਸੁੰਞੀਆਂ ਗਲੀਆਂ ਵਿਚ ਨਹੀਂ ਰੁਲੇਗੀ, ਤੇਰਾ ਹੁੰਗਾਰਾ ਮੈਂ ਭਰਾਂਗਾ।"

ਤੇਜਬੀਰ ਦੇ ਨਿਬੰਧਾਂ ਵਿਚ ਇਕ ਲੁਕਵੀਂ ਕਥਾ ਵੀ ਹੈ, ਜਿਸ ਤੋਂ ਮੈਨੂੰ ਆਭਾਸ ਹੁੰਦਾ ਹੈ ਕਿ ਉਹ ਇਕ ਗਲਪਕਾਰ ਵੀ ਬਣ ਸਕਦਾ ਹੈ, ਸੋ ਇਕ ਤਰ੍ਹਾਂ

ਉਸ ਨੇ ਇਸ ਇਕੋ ਪੁਸਤਕ ਦੁਆਰਾ ਕਵੀ, ਨਿਬੰਧਕਾਰ ਤੇ ਗਲਪਕਾਰ ਹੋਣ ਦਾ ਸਬੂਤ ਦਿੱਤਾ ਹੈ।

ਉਸ ਦੀ ਰਚਨਾ ਦਾ ਮੂਲ ਆਧਾਰ ਕੋਈ ਲਘੂ ਕਥਾ ਹੁੰਦੀ ਹੈ, ਉਸ ਵਿਚੋਂ ਉਹ ਆਪਣੇ ਪ੍ਰਭਾਵ ਅੰਕਿਤ ਕਰਦਾ ਹੈ। 'ਪਾਦਰੀ' ਵਿਚ 'ਫੁੱਲਾਂ ਦੀ ਕੈਦ', ਅੰਤਲੀ ਪੰਕਤੀ, ਉਸ ਦਾ ਅੰਕਿਤ ਕੀਤਾ ਪ੍ਰਭਾਵ; ਹੈ, ਪਰ ਇਹ ਪ੍ਰਭਾਵ ਉਸ ਨੇ ਕਥਾ ਦੀਆਂ ਟਾਹਣੀਆਂ ਨੂੰ ਛਾਂਗ ਕੇ ਹੀ ਪੈਦਾ ਕੀਤਾ ਹੈ। ਨਿਰੋਲ ਦਰਸ਼ਨ (ਫਲਸਫਾ) ਉਸ ਦਾ ਵਿਸ਼ਾ ਨਹੀਂ, ਸੁਤੇ ਸਿਧ ਕੋਈ ਵਾਕ ਉਹ ਅਜਿਹੇ ਜ਼ਰੂਰ ਲਿਖ ਦੇਂਦਾ ਹੈ ਜੋ ਸਾਡੀ ਸੋਚ ਨੂੰ ਟੁੰਬਦੇ ਹਨ, ਇਸ ਅੰਸ਼ ਤੋਂ ਆਸ ਬਝਦੀ ਹੈ ਕਿ ਉਹ ਕਦੀ ਨਾ ਕਦੀ ਸਵਤੰਤਰ ਵਿਚਾਰ-ਪੱਧਤੀ ਦਾ ਮਾਲਕ ਬਣੇਗਾ। ਉਸ ਦੇ ਵਿਚਾਰਾਂ ਵਿਚ ਸੋਮੇ ਦੇ ਪਾਣੀ ਵਰਗੀ ਸਫੁਟਤਾ ਹੈ ਅਤੇ ਨਿਰਮਲ ਜਜ਼ਬੇ ਉਸ ਵਿਚ ਬਲੌਰੀ ਲਿਸ਼ਕ ਪੈਦਾ ਕਰਦੇ ਹਨ।

ਇਸ ਪੁਸਤਕ ਦੇ ਸੰਪਾਦਨ ਸਮੇਂ ਉਹ ਆਪਣੀ ਰਚਨਾ ਬਾਰੇ ਨਿਖੇੜਾਤਮਿਕ ਨਿਰਣਾ ਨਹੀਂ ਕਰ ਸਕਿਆ, ਕਿਤੇ ਨਿਰੋਲ ਕਵਿਤਾਵਾਂ ਹਨ, ਕਿਤੇ ਨਿਰੋਲ ਵਾਰਤਕ, ਦੋ ਕਿਤਾਬਾਂ ਦੀ ਸਮੱਗਰੀ ਉਸ ਨੇ ਇਕੋ ਕਿਤਾਬ ਵਿਚ ਸਮੋਅ ਦਿੱਤੀ ਹੈ - ਦੋਹਾਂ ਰੂਪਾਂ ਦੀ ਵੱਖ-ਵੱਖ ਪੁਸਤਕ ਵਧੇਰੇ ਚੰਗੀ ਲੱਗਦੀ।

ਉਸ ਦੇ ਕਾਵਿਕ ਬੋਲਾਂ ਵਿਚ ਇਕ ਵੇਦਨਾ ਹੈ, ਅਰਾਧਨਾ ਹੈ। ਉਹ ਹੌਲੀ ਹੌਲੀ ਗੱਲ ਕਰਦਾ ਪਾਠਕ ਤੇ ਸ੍ਰੋਤੇ ਦ੍ਰੇ ਮਨ ਵਿਚ ਧਸ ਜਾਂਦਾ ਹੈ, ਉਸ ਨੂੰ ਆਪਣੀ ਪੀੜਾ ਦਾ ਸਾਂਝੀਵਾਲ ਬਣਾ ਲੈਂਦਾ ਹੈ ਜਾਂ ਉਸ ਨੂੰ ਉਹਦੀ ਆਪਣੀ ਪੀੜਾ ਦਾ ਪੁਨਰ-ਚਿਤਵਨ ਕਰਾ ਦੇਂਦਾ ਹੈ।

ਉਸ ਦੇ ਇਸ ਰੰਗ ਵਿਚੋਂ ਇਕ ਸਫਲ ਵਾਰਤਕਕਾਰ ਜਨਮ ਲਵੇਗਾ। ਇਹ ਮੱਧਮ ਜਿਹੀ ਨਿਰਹੋਂਦੀ ਸੁਰ-ਲਹਿਰੀ ਇਕ ਮਧੁਰ ਸੁਰ-ਨਾਦ ਬਣੇਗੀ।

**ਕੁਲਬੀਰ ਸਿੰਘ ਕਾਂਗ**



ਆਪਣੇ ਸਰੀਰ ਵਰਗੇ ਹੀ ਸੂਖਮ ਜਿਹੇ ਕਵਿਤਾ ਰੂਪੀ ਨਿਬੰਧ ਜਾਂ ਨਿਬੰਧ ਰੂਪੀ ਕਵਿਤਾਵਾਂ ਲਿਖਕੇ ਤੇਜਬੀਰ ਨੇ ਸਾਡੇ ਸਾਹਿਤ ਵਿਚ ਉਪਜ ਰਹੇ ਨਵੇਂ ਰੂਪ ਦੀ ਗੱਲ ਅੱਗੇ ਟੋਰੀ ਹੈ।

ਉਸਦੀ ਰਚਨਾ ਦਾ ਮੂਲ ਅਧਾਰ ਕੋਈ ਲਘੂ ਕਥਾ ਹੁੰਦੀ ਹੈ, ਉਸ ਵਿੱਚੋਂ ਉਹ ਆਪਣੇ ਪ੍ਰਭਾਵ ਅੰਕਿਤ ਕਰਦਾ ਹੈ। ਉਸਦੇ ਕਾਵਿਕ ਬੋਲਾਂ ਵਿੱਚ ਇਕ ਵੇਦਨਾ ਹੈ, ਅਰਾਧਨਾ ਹੈ। ਉਹ ਹੌਲੀ ਹੌਲੀ ਗੱਲ ਕਰਦਾ ਪਾਠਕ ਤੇ ਸ੍ਰੋਤੇ ਦੇ ਮਨ ਵਿੱਚ ਧਸ ਜਾਂਦਾ ਹੈ, ਉਸਨੂੰ ਆਪਣੀ ਪੀੜਾ ਦਾ ਸਾਂਝੀਵਾਲ ਬਣਾ ਲੈਂਦਾ ਹੈ ਜਾਂ ਉਸਨੂੰ ਉਹਦੀ ਆਪਣੀ ਪੀੜਾ ਦਾ ਪੁਨਰ-ਚਿਤਵਨ ਕਰਾ ਦੇਂਦਾ ਹੈ।

ਕੁਲਬੀਰ ਸਿੰਘ ਕਾਂਗ

ਹਿਰਦੇਜੀਤ ਸਾਹਿਤ ਪ੍ਰਕਾਸ਼ਨ
ਪਟਿਆਲਾ